

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 64 ਸਾਲ 6 6 ਅਪ੍ਰੈਲ 2015 (ਮਾਸਿਕ, ਪੰਜਾਬੀ) 25/-



ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ
(21 ਅਪ੍ਰੈਲ 1850 - 6 ਸਤੰਬਰ 1901)

## ਗਿਆਨੀ ਦਿੱਤ ਸਿੰਘ ਜਿਹੇ ਇਨਸਾਨ....!

ਕਦੇ ਕਦੇ ਰੱਬ ਪੈਦਾ ਕਰਦਾ ਗਿਆਨੀ ਦਿੱਤ ਸਿੰਘ ਜਿਹੇ ਇਨਸਾਨ,
ਜੋ ਕੌਮ ਦੇ ਲਈ ਕਰ ਦੇਂਦੇ ਨੇ ਆਪਣਾ ਸਾਰਾ ਜੀਵਨ ਕੁਰਬਾਨ।
21 ਅਪ੍ਰੈਲ 1850 ਪਿੰਡ ਕਲੌੜ ਰਿਆਸਤ ਪਟਿਆਲਾ ਵਿੱਚ ਜਨਮਿਆ,
ਮਾਤਾ ਰਾਮ ਦੀ ਕੁਖੋਂ ਅਤੇ ਸੰਤ ਸੁਭਾਅ ਪਿਤਾ ਸਨ ਸਿੰਘ ਦੀਵਾਨ।
ਖੁਲ੍ਹੇ ਦਾਹੜੇ ਅਤੇ ਪ੍ਰੋਫੈਸਰੀ ਦੇ ਗੌਨ 'ਚ ਸ਼ਖਸੀਅਤ ਉਭਰਦੀ ਸੀ,
ਪਟਿਆਲਾ ਸ਼ਾਹੀ ਖੂਬਸੂਰਤ ਦਸਤਾਰ ਸੀ ਉਨ੍ਹਾਂ ਦੀ ਲਾਸਾਨੀ ਪਹਿਚਾਣ।
ਦੁਨੀਆਂ 'ਚ ਪੰਜਾਬੀ ਦਾ ਸੀ ਪਹਿਲਾ ਪ੍ਰੋਫੈਸਰ ਗਿਆਨੀ ਦਿੱਤ ਸਿੰਘ ਜੀ,
ਸਭ ਤੋਂ ਪਹਿਲਾਂ, ਪਹਿਲੇ ਬੈਚ 'ਚ ਪਾਸ ਕੀਤਾ ਸੀ ਗਿਆਨੀ ਦਾ ਇਮਤਿਹਾਨ।
51 ਸਾਲ ਦੀ ਉਮਰ ਵਿੱਚ 72 ਕਿਤਾਬਾਂ ਲਿਖਕੇ ਮਾਅਰਕਾ ਸੀ ਮਾਰਿਆ,
ਸਿੰਘ ਸਭਾ ਲਾਹੌਰ, ਖਾਲਸਾ ਕਾਲਜ ਅੰਮ੍ਰਿਤਸਰ ਦੇ ਮੋਢੀ ਦਾ ਮਿਲਿਆ ਮਾਣ।
ਆਰੀਆ ਸਮਾਜ ਮੁਖੀ ਸਵਾਮੀ ਦਿਆ ਨੰਦ ਨਾਲ ਸੀ ਤਿੰਨ ਬਹਿਸਾਂ ਕੀਤੀਆਂ,
ਰਹਿਕੇ ਜੇਤੂ ਤਿੰਨਾਂ ਵਿੱਚ ਹੀ ਉਨ੍ਹਾਂ ਕਰ ਦਿੱਤਾ ਸੀ ਹਰ ਮਾਈ ਭਾਈ ਨੂੰ ਹੈਰਾਨ।
ਸਿੱਖ ਆਬਾਦੀ ਕਰੋੜ ਤੋਂ ਘਟਕੇ ਰਹਿ ਗਈ ਸੀ ਸਿਰਫ 18 ਲੱਖ 70 ਹਜ਼ਾਰ,
ਡੁਬਦੀ ਬੇੜੀ ਬਚਾਉਣ ਵਾਲੇ ਸਨ ਗਿਆਨੀ ਦਿੱਤ ਸਿੰਘ ਤੇ ਹੋਰ ਸਾਥੀ ਵਿਦਵਾਨ।
ਪਰ ਅਫਸੋਸ ਕਿ ਸਿੱਖ ਕੌਮ ਨੇ ਉਨ੍ਹਾਂ ਦਾ ਅੱਜ ਤੱਕ ਵੀ ਮੁਲ ਨਹੀਂ ਪਾਇਆ,
ਫਿਰ ਵੀ ਕਲੌੜ ਵਾਲੇ ਨਸੀਬ ਹੁਰੀਂ ਕਰਦੇ ਆ ਰਹੇ ਨੇ ਉਨ੍ਹਾਂ ਦਾ ਗੁਣਗਾਣ।

ਪ੍ਰਿੰ. ਨਸੀਬ ਸਿੰਘ ਸੇਵਕ

**ਅੰਦਰ ਪੜ੍ਹੋ ਸੰਪਾਦਕੀ**

**ਸਿੱਖ ਕੌਮ ਨੂੰ ਅੱਜ ਲੋੜ ਹੈ ਗਿਆਨੀ ਦਿੱਤ ਸਿੰਘ
ਵਲੋਂ ਕਾਇਮ ਕੀਤੇ ਦਿਸਹੱਦਿਆ ਮੁਤਾਬਿਕ ਵਿਚਰਨ ਦੀ ...!**

15 ਮਾਰਚ, 2015 ਨੂੰ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ:) ਵਲੋਂ ਸ਼ਿਵਾਲਿਕ ਪਬਲਿਕ ਸਕੂਲ ਫੇਸ-6, ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਇਕ ਵਿਸ਼ਾਲ ਸਮਾਗਮ ਦੌਰਾਨ ਸੰਸਥਾ ਦਾ ਛੇਵਾਂ ਕਾਵਿ-ਸੰਗ੍ਰਹਿ "ਕਲਮਾਂ ਦੇ ਸਿਰਨਾਵੇ" (287 ਕਲਮਾਂ) ਰੀਲੀਜ਼ ਕਰਨ ਅਤੇ 12 ਮਾਨਵਰ ਸਾਹਿਤਕਾਰਾਂ ਨੂੰ ਸਨਮਾਨਿਤ ਕਰਨ ਦੀਆਂ ਕੁੱਝ ਝਲਕੀਆਂ









ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 64 ਸਾਲ 6 6 ਅਪ੍ਰੈਲ 2015 (ਮਾਸਿਕ, ਪੰਜਾਬੀ) 25/-




**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105,**
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |


E-Mail:- bhaiditsinghpatrikachd@gmail.com

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ-160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

ਸੰਪਾਦਕੀ

# ਸਿੱਖ ਕੌਮ ਨੂੰ ਅੱਜ ਲੋੜ ਹੈ ਗਿਆਨੀ ਦਿੱਤ ਸਿੰਘ ਵਲੋਂ ਕਾਇਮ ਕੀਤੇ ਦਿਸਹੱਦਿਆ ਮੁਤਾਬਿਕ ਵਿਚਰਨ ਦੀ ...!

ਪ੍ਰਿੰਸੀਪਲ ਨਸੀਬ ਸਿੰਘ 'ਸੇਵਕ' ਮੁੱਖ ਸੰਪਾਦਕ

ਬਹੁਤ ਹੀ ਘੱਟ ਲੋਕਾਂ ਦੇ ਹਿੱਸੇ ਵਿੱਚ ਆਉਂਦਾ ਕਿ ਉਹ ਆਪਣੇ ਲਈ ਨਿਸ਼ਾਨਦੇਹੀ ਦੇ ਕੇ ਜਾਣ ਜਾਂ ਪੈੜ ਚਿਨ੍ਹਾਂ ਉਘਾੜ ਕੇ ਜਾਣ ਤਾਂ ਕਿ ਸਦੀਆਂ ਤੀਕ ਉਨ੍ਹਾਂ ਦੇ ਵਾਰਸ ਸਹੀ ਸੇਧ 'ਤੇ ਦਿਸ਼ਾ ਨਿਰਦੇਸ਼ ਲੈਂਦੇ ਰਹਿਣ ਜਾਂ ਇਹ ਵੀ ਕਿਹਾ ਜਾ ਸਕਦਾ ਨਵੇਂ ਦਿਸਹੱਦੇ ਕਾਇਮ ਕਰਨ ਵਾਲੇ ਬਹੁਤ ਘੱਟ ਵਿਅਕਤੀ ਹੁੰਦੇ ਹਨ ਤੇ ਆਉਣ ਵਾਲੀਆਂ ਨਸਲਾਂ ਉਨ੍ਹਾਂ ਦਿਸਹੱਦਿਆਂ ਮੁਤਾਬਿਕ ਅੱਗੇ ਤੁਰਦੀਆਂ ਹਨ। ਗਿਆਨੀ ਦਿੱਤ ਸਿੰਘ ਅਜੇਹੇ ਹੀ ਅਤਿ ਮਹਾਨ ਤੇ ਪ੍ਰਭਾਵਸ਼ਾਲੀ ਵਿਅਕਤੀਆਂ ਵਿਚੋਂ ਇਕ ਸਨ, ਜਿੰਨ੍ਹਾਂ ਨੇ ਸਿੱਖ ਕੌਮ ਲਈ ਅਜੇਹੇ ਦਿਸਹੱਦੇ ਉਲੀਕੇ ਸਨ, ਜਿੰਨ੍ਹਾਂ 'ਤੇ ਅੱਜ ਵੀ ਬਹੁਤ ਸੰਜੀਦਗੀ ਨਾਲ ਤੁਰਨ ਦੀ ਲੋੜ ਮਹਿਸੂਸ ਹੁੰਦੀ ਹੈ। ਪਰ ਖੇਦ, ਅਜੇਹੇ ਵੱਡਮੁਲੇ ਤੇ ਲਾਸਾਨੀ ਹੀਰੇ ਦੀ ਸਿੱਖ ਕੌਮ ਨੇ ਜਾਂ ਤਾਂ ਪਰਖ ਨਹੀਂ ਕੀਤੀ ਜਾਂ ਇਹ ਕਹਿ ਲਵੋ ਕਿ ਜਾਣ ਬੁੱਝ ਕੇ ਇਸ ਮਾਣ ਮੱਤੀ ਸ਼ਖਸੀਅਤ ਨੂੰ ਇਤਿਹਾਸ ਦੇ ਪੰਨਿਆਂ ਵਿੱਚ ਰੋਲ ਦਿੱਤਾ। ਸਿੱਖ ਕੌਮ ਦੀ ਇਹ ਤ੍ਰਾਸਦੀ ਨਹੀਂ ਹੈ ਤਾਂ ਹੋਰ ਕੀ?

1886 ਈ: ਤੋਂ 1901 ਈ: ਤੱਕ ਉਨ੍ਹਾਂ ਦੀ ਸੰਪਾਦਕੀ ਹੇਠ ਛਪਦੇ ਦੇ ਰਹੇ 'ਖਾਲਸਾ ਅਖਬਾਰ ਲਾਹੌਰ' ਦਾ ਇਕ-ਇਕ ਪੰਨਾ ਹੀ ਨਹੀਂ ਸਗੋਂ ਇਕ-ਇਕ ਅੱਖਰ ਅੱਜ ਇਸ ਗੱਲ ਦੀ ਸ਼ਾਹਦੀ ਭਰ ਰਿਹਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖੀ ਦੀ ਡੁੱਬਦੀ ਜਾਂਦੀ ਬੇੜੀ ਨੂੰ ਕਿਨਾਰੇ 'ਤੇ ਪੁੱਜਦੀ ਕਰਨ ਵਿੱਚ ਮੋਹਰੀ ਰੋਲ ਗਿਆਨੀ ਦਿੱਤ ਸਿੰਘ ਦਾ ਹੀ ਸੀ। ਇਤਿਹਾਸ ਦੇ ਪੰਨੇ ਫਰੋਲਦਿਆਂ ਪਤਾ ਚਲਦਾ ਹੈ ਕਿ 19ਵੀਂ ਸਦੀ ਦੇ ਅਖੀਰ ਵਿੱਚ ਬਾਹਰਲੇ ਦੇਸ਼ਾਂ ਦੇ ਅਖ਼ਬਾਰ ਇਹ ਕਹਿਣ ਲੱਗ ਪਏ ਸਨ ਕਿ 25 ਸਾਲ ਬਾਅਦ ਜੇ ਕਿਸੇ ਨੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਕੀਤੇ ਜਾ ਸਕਣਗੇ। ਇਹ ਸਚਾਈ ਵੀ ਸੀ ਤੇ ਇਕ ਵੱਡੀ ਵੰਗਾਰ ਵੀ ਸੀ ਜਿਸ ਨੂੰ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ ਹੁਰਾਂ ਦੇ ਸਾਥੀਆਂ ਨੇ ਕਬੂਲ ਕੀਤੀ ਸੀ ਤੇ ਧੜਾਧੜ ਇਸਾਈ ਬਣਦੇ ਜਾ ਰਹੇ ਸਿੱਖਾਂ ਦੀ ਪ੍ਰਕਿਰਿਆ ਵਿੱਚ ਠੱਲ ਪਾਈ ਸੀ।

ਕੁਦਰਤ ਵਲੋਂ ਇਕ ਅਜੇਹੀ ਘਟਨਾ ਪੇਸ਼ ਕੀਤੀ ਗਈ ਜਿਸ ਨੇ ਸਿੱਖ ਹਿਰਦਿਆਂ ਨੂੰ ਵਲੂੰਧਰਿਆ ਤੇ ਇਕ ਸ਼ੁਰੂਆਤ ਹੋਈ। ਵੈਸੇ ਤਾਂ ਗਰੀਬ ਲੋਕ ਨਿੱਤ ਹੀ ਇਸਾਈ ਬਣ ਰਹੇ ਸਨ ਪਰ ਹਮੇਸ਼ਾ ਵੱਡਿਆਂ ਦੀ ਹਰ ਨਿੱਕੀ ਵੱਡੀ ਗੱਲ ਨੂੰ ਮੀਡੀਆ ਤਰਜੀਹ ਦਿੰਦਾ ਹੈ।ਠੀਕ ਇਸੇ ਸਮੇਂ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਵੱਡੇ ਘਰਾਣਿਆਂ ਦੇ ਚਾਰ ਸਿੱਖ ਵਿਦਿਆਰਥੀਆਂ-ਅਤਰ ਸਿੰਘ, ਆਇਆ ਸਿੰਘ, ਸੰਤੋਖ ਸਿੰਘ ਤੇ ਸਾਧੂ ਸਿੰਘ ਨੇ ਇਸਾਈ ਧਰਮ ਵਿੱਚ ਪ੍ਰਵੇਸ਼ ਕਰਨ ਦੀ ਇੱਛਾ ਪ੍ਰਗਟਾਈ, ਇਸ ਤੋਂ ਕੁੱਝ ਸਮਾਂ ਪਹਿਲਾਂ 1872 ਈ: ਵਿੱਚ ਸ਼ਰਧਾ ਰਾਮ ਫਿਲੌਰੀ ਨੇ ਅੰਮ੍ਰਿਤਸਰ ਗੁਰੂ ਕੇ ਬਾਗ ਵਿਖੇ ਸਿੱਖ ਧਰਮ ਪ੍ਰਤੀ ਬਹੁਤ ਹੀ ਅਯੋਗ ਗੱਲਾਂ ਕਹਿ ਦਿੱਤੀਆਂ ਸਨ। ਫਲਸਰੂਪ 1873 ਈ: ਵਿੱਚ ਸਿੰਘ ਸਭਾ ਅੰਮ੍ਰਿਤਸਰ ਹੋਂਦ ਵਿੱਚ ਆਈ ਸੀ। ਗਿਆਨੀ ਦਿੱਤ ਸਿੰਘ ਵੀ ਇਸ ਦਾ ਮੋਢੀ ਮੈਂਬਰ ਸੀ, ਪਰ ਇਹ ਸਿੰਘ ਸਭਾ ਆਪਣੇ ਮੁੱਖ ਉਦੇਸ਼ਾਂ 'ਤੇ ਪੂਰੀ ਨਾ ਉਤਰਦੀ ਵੇਖਕੇ ਸਿੰਘ ਸਭਾ ਲਾਹੌਰ 2 ਨਵੰਬਰ 1879 ਨੂੰ ਹੋਂਦ ਵਿੱਚ ਆਈ ਜਿਸ ਦੇ ਮੋਢੀ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਸਨ।

21 ਅਪ੍ਰੈਲ 1850 ਈ: ਨੂੰ ਪਿਤਾ ਸੰਤ ਦੀਵਾਨ ਸਿੰਘ ਤੇ ਮਾਤਾ ਰਾਮ ਕੌਰ ਦੇ ਘਰ ਪਿੰਡ ਕਲੌੜ (ਨੰਦਪੁਰ) ਜਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਜਨਮੇਂ ਦਿੱਤਾ ਰਾਮ ਨੇ 8-9 ਸਾਲ ਦੀ ਉਮਰ ਵਿੱਚ ਜ਼ਿੰਦਗੀ ਦਾ ਸੰਘਰਸ਼ ਸ਼ੁਰੂ ਕਰ ਦਿੱਤਾ ਸੀ। 18 ਸਾਲ ਦੀ ਉਮਰ ਤੱਕ ਪਿੰਡ ਤਿਊੜ (ਮੁਹਾਲੀ) ਗੁਲਾਬ ਦਾਸੀਆਂ ਦੇ ਡੇਰੇ ਰਿਹਾ। ਗੁਰਬਾਣੀ ਦੀ ਸੰਥਿਆ ਲਈ ਬ੍ਰਿਜ, ਫਾਰਸੀ, ਆਰਬੀ, ਉਰਦੂ, ਪੰਜਾਬੀ, ਹਿੰਦੀ, ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਗਿਆਨ ਦੇ ਨਾਲ-ਨਾਲ ਬਹੁਤ ਸਾਰੇ

ਧਰਮ ਗ੍ਰੰਥਾਂ ਦਾ ਅਧਿਐਨ ਕੀਤਾ।

ਲਗਭਗ 18 ਸਾਲ ਦੀ ਉਮਰ ਵਿੱਚ ਉਹ ਲਾਹੌਰ, ਚੱਠਿਆਂ ਵਾਲੇ ਪਹੁੰਚ ਗਏ। ਇਥੇ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕਰਨ ਦੇ ਨਾਲ-ਨਾਲ ਦੂਜੇ ਧਰਮਾਂ ਦੇ ਗ੍ਰੰਥ ਵੀ ਪੜ੍ਹੇ। ਇਥੇ ਹੀ ਲਿਖਣਾ ਵੀ ਸ਼ੁਰੂ ਕਰ ਦਿੱਤਾ ਸੀ। ਵੱਖ-ਵੱਖ ਲੋਕਾਂ, ਵਿਦਵਾਨ ਸਾਧੂ ਸੰਤਾਂ ਨਾਲ ਵਿਚਾਰ ਵਟਾਂਦਰੇ ਕਰਨੇ ਸ਼ੁਰੂ ਕਰ ਦਿੱਤੇ। ਨਤੀਜੇ ਵਜੋਂ ਗਿਆਨੀ ਦਿੱਤ ਸਿੰਘ ਜੀ ਨੇ ਹੋਰ ਬੁਲੰਦੀਆਂ ਛੂਹਣੀਆਂ ਸ਼ੁਰੂ ਕਰ ਦਿੱਤੀਆਂ ਸਨ। ਇਕ ਚੰਗੇ ਭਾਸ਼ਣਕਾਰ ਵਜੋਂ ਉਨ੍ਹਾਂ ਦੀ ਵੱਖਰੀ ਪਹਿਚਾਣ ਬਣਦੀ ਜਾ ਰਹੀ ਸੀ। 1877 ਈ: ਵਿੱਚ ਸਵਾਮੀ ਦਯਾ ਨੰਦ ਜੋ ਆਰੀਆ ਸਮਾਜ ਦਾ ਮੋਢੀ ਸੀ, ਨਾਲ ਤਿੰਨ, ਧਰਮ ਬਹਿਸਾਂ ਹੋਈਆਂ ਅਤੇ ਇਨ੍ਹਾਂ ਤਿੰਨਾਂ ਬਹਿਸਾਂ ਵਿੱਚ ਸਵਾਮੀ ਦਯਾ ਨੂੰ ਮਾਤ ਦੇ ਕੇ ਗਿਆਨੀ ਦਿੱਤ ਸਿੰਘ ਨੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ ਸਨ।

ਇਸੇ ਦੌਰਾਨ ਉਨ੍ਹਾਂ ਦਾ ਮੇਲ ਪ੍ਰੋ: ਗੁਰਮੁੱਖ ਸਿੰਘ ਨਾਲ ਹੋ ਗਿਆ ਤੇ ਉਨ੍ਹਾਂ ਦੀ ਬਦੌਲਤ ਹੀ ਅੰਮ੍ਰਿਤਪਾਨ ਕਰਕੇ ਸਿੰਘ ਸੱਜ ਗਏ ਸਨ ਤੇ ਓਰੀਐਂਟਲ ਕਾਲਜ ਲਾਹੌਰ ਤੋਂ ਸ਼ੁਰੂ ਹੋਈ ਗਿਆਨੀ ਦੀ ਪਹਿਲੀ ਪ੍ਰੀਖਿਆ ਵਿੱਚ ਹੀ ਸਭ ਤੋਂ ਅੱਵਲ ਰਹੇ ਸਨ। ਸਿੰਘ ਸਭਾ ਅੰਮ੍ਰਿਤਸਰ ਸਾਹਿਬ ਵਿੱਚ ਬੇਹੱਦ ਤਰੁੱਟੀਆਂ ਆ ਗਈਆਂ ਸਨ। ਇਸ ਲਈ ਪ੍ਰੋ: ਗੁਰਮੁੱਖ ਸਿੰਘ ਤੇ ਭਾਈ ਦਿੱਤ ਸਿੰਘ ਜੀ ਨੇ ਅਣਥੱਕ ਮਿਹਨਤ ਸਦਕਾ ਮੋਢੀ ਰੋਲ ਕਰਕੇ ਸਿੰਘ ਸਭਾ ਲਾਹੌਰ 1979 ਈ: ਵਿੱਚ ਬਣਾਈ ਤੇ ਸਿੱਖੀ ਦੇ ਪ੍ਰਚਾਰ ਲਈ ਜ਼ੋਰਾਂ-ਸ਼ੋਰਾਂ ਨਾਲ ਕੰਮ ਸ਼ੁਰੂ ਕਰ ਦਿੱਤਾ ਸੀ। ਇਸੇ ਲੜੀ ਤਹਿਤ 1886 ਈ: ਵਿੱਚ ਖਾਲਸਾ ਅਖ਼ਬਾਰ ਲਾਹੌਰ ਸ਼ੁਰੂ ਕੀਤਾ ਤੇ ਗਿਆਨੀ ਦਿੱਤ ਸਿੰਘ ਜੀ 6 ਸਤੰਬਰ 1901 ਈ: ਤੱਕ ਇਸ ਦੇ ਸੰਪਾਦਕ ਰਹੇ। ਇਹ ਇਕ ਵਧੀਆ ਪਲੇਟ ਫਾਰਮ ਸੀ। ਇਸ ਦੇ ਜ਼ਰੀਏ ਖਤਮ ਹੁੰਦੀ ਜਾ ਰਹੀ ਸਿੱਖੀ ਨੂੰ ਮੁੜ ਸੁਰਜੀਤ ਕਰਨ ਲਈ ਗਿਆਨੀ ਜੀ ਨੇ ਸੰਪਾਦਕੀ ਲੇਖਾਂ, ਵੱਖ-ਵੱਖ ਵਿਸ਼ਿਆਂ 'ਤੇ ਲਿਖੀਆਂ ਪੁਸਤਕਾਂ, ਭਾਸ਼ਨਾਂ ਅਤੇ ਸਿੰਘ ਸਭਾਵਾਂ ਬਾਰੇ ਵਿਸਥਾਰ ਨਾਲ ਲਿਖ ਕੇ ਸਿੱਖੀ ਦੇ ਸੁਕਦੇ ਜਾ ਰਹੇ ਬੂਟੇ ਨੂੰ ਹਰਿਆ-ਭਰਿਆ ਕਰਨ ਲਈ ਸਫਲਤਾ ਪੂਰਵਕ ਕਾਰਜ ਕੀਤੇ।ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਵਿੱਚ ਵੀ ਇਨ੍ਹਾਂ ਦੋਨਾਂ ਮਿੱਤਰਾਂ ਦਾ ਮੋਢੀ ਰੋਲ ਸੀ।

ਸਿੱਖੀ ਦੇ ਪ੍ਰਚਾਰ ਦੇ ਨਾਲ-ਨਾਲ ਸਮਾਜ ਵਿਚਲੀਆਂ ਕੁਰੀਤੀਆਂ, ਅੰਧ-ਵਿਸ਼ਵਾਸ਼, ਵਹਿਮ-ਭਰਮ, ਮੜ੍ਹੀ ਮਸਾਣੀ ਤੇ ਗੁਰੂ-ਡੰਮ ਦੇ ਵਿਰੁੱਧ ਡੱਟ ਕੇ ਲਿਖਿਆ ਤੇ ਇੱਕ ਸਵੱਛ ਸਮਾਜ ਲਈ ਇਕ ਵਡੇਰੇ ਕਾਰਜ ਦੀ ਸ਼ੁਰੂਆਤ ਕੀਤੀ ਸੀ ਤੇ ਕਾਫੀ ਹੱਦ ਤੱਕ ਸਫਲਤਾ ਵੀ ਪ੍ਰਾਪਤ ਕਰ ਲਈ ਸੀ। ਇਸ ਤਰ੍ਹਾਂ ਗਿਆਨੀ ਦਿੱਤ ਸਿੰਘ ਜੀ ਨੂੰ ਇਕ ਵਡੇਰੇ ਕੱਦ ਦਾ ਸਮਾਜ ਸੁਧਾਰਕ ਵੀ ਕਿਹਾ ਜਾ ਸਕਦਾ ਹੈ।ਇਸ ਵਿਸ਼ੇ ਨਾਲ ਸਬੰਧਤ ਕੁੱਝ ਪੁਸਤਕਾਂ, ਜਿਵੇਂ ਗੁੱਗਾ ਗਪੌੜਾ, ਸੁਲਤਾਨ ਪੁਆੜਾ, ਮੀਰਾ ਮਨੌਤ, ਨਕਲੀ ਸਿੱਖ ਪ੍ਰਬੋਧ, ਪੰਮਾ ਪ੍ਰਬੋਧ, ਦੰਭ ਬਿਦਾਰਨ ਆਦਿ ਦੀ ਅੱਜ ਦੇ ਪਾਠਕਾਂ ਵਿੱਚ ਵੀ ਰੁਚੀ ਵੇਖਣ ਨੂੰ ਮਿਲ ਰਹੀ ਹੈ। ਕੁੱਲ ਮਿਲਾ ਕੇ ਉਹਨਾਂ ਨੇ 71 ਕਿਤਾਬਾਂ ਦੀ ਰਚਨਾ ਕੀਤੀ।

ਕੁੱਝ ਅਹਿਮ ਘਟਨਾਵਾਂ ਜੋ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਹਨ। ਉਨ੍ਹਾਂ ਬਾਰੇ ਪੜ੍ਹਕੇ, ਉਨ੍ਹਾਂ ਦੀ ਸ਼ਖ਼ਸੀਅਤ ਦੀ ਵਿਲੱਖਣਤਾ ਤੇ ਪ੍ਰਭਾਵਸ਼ਾਲੀ ਹੋਣ ਦਾ ਪਤਾ ਚਲਦਾ ਹੈ।ਜਿਵੇਂ ਕਿ ਇਤਿਹਾਸ ਦੇ ਪੰਨਿਆਂ ਤੋਂ ਪਤਾ ਚਲਦਾ ਹੈ ਕਿ ਗਿਆਨੀ ਦਿੱਤ ਸਿੰਘ ਹਰ ਮਹੀਨੇ ਲਾਹੌਰ ਤੋਂ ਚਲਕੇ ਅਕਾਲਗੜ੍ਹ ਗੁਰਦੁਆਰਾ ਫਿਰੋਜ਼ਪੁਰ ਵਿਖੇ ਭਾਸ਼ਨ ਦੇਣ ਆਇਆ ਕਰਦੇ ਸਨ। ਇਕ ਥੜੇ 'ਤੇ ਖੜ੍ਹਕੇ ਉਹ ਲੈਕਚਰ ਕਰਦੇ ਸਨ ਤੇ ਜਦੋਂ ਦੇਗ ਵਰਤਾਈ ਜਾਂਦੀ ਸੀ ਤਾਂ ਥੱਲੇ ਜੋੜਿਆਂ ਵਿੱਚ ਬੈਠ ਕੇ ਦੇਗ ਲੈਣੀ ਪੈਂਦੀ ਸੀ ਪਰ ਉਨ੍ਹਾਂ ਦੀ ਸ਼ਹਿਨਸ਼ੀਲਤਾ ਕਿ ਅਗਲੇ ਮਹੀਨੇ ਫਿਰ ਉਹ ਭਾਸ਼ਨ ਦੇਣ ਲਈ ਆਉਂਦੇ ਰਹਿੰਦੇ ਸਨ। ਇਸ ਤੋਂ ਪਤਾ ਚਲਦਾ ਹੈ ਕਿ ਸਿੱਖੀ ਲਈ ਉਨ੍ਹਾਂ ਦਾ ਕਿੰਨਾ ਪਿਆਰ ਸੀ।

ਦੂਜੀ ਘਟਨਾ ਕਿ ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਗਾ ਕੇ ਬੈਠਿਆ ਕਰਦੇ ਸਨ। ਭਾਈ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਵੱਡੀ ਦਲੇਰੀ ਦਿਖਾਉਂਦੇ ਹੋਏ ਬਾਬਾ ਬੇਦੀ ਦੇ ਥੱਲਿਓਂ ਗਦੈਲਾ ਧੂਹ ਕੇ ਬਾਹਰ ਸੁਟ ਦਿੱਤਾ ਸੀ ਤੇ ਪਰਿਕਰਮਾਂ ਵਿੱਚ ਰੱਖੀਆਂ ਮੂਰਤੀਆਂ ਨੂੰ ਚੁੱਕ ਕੇ ਬਾਹਰ ਸੁੱਟਿਆ ਸੀ। ਇਹ ਇਕ ਜ਼ੋਖਮ ਭਰਿਆ ਕਾਰਜ ਸੀ ਜੋ ਕਿ ਇਨ੍ਹਾਂ ਜੋਧਿਆਂ ਨੇ ਕਰ ਵਿਖਾਇਆ। ਨਤੀਜੇ ਵਜੋਂ ਪ੍ਰੋ: ਗੁਰਮੁੱਖ ਸਿੰਘ ਨੂੰ 18 ਮਾਰਚ 1887 ਈ: ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਸੀ। ਰੋਸ ਵਜੋਂ ਭਾਈ

ਜੀ 'ਤੇ ਮੁਕੱਦਮਾ ਕਰ ਦਿੱਤਾ। ਹੇਠਲੀ ਅਦਾਲਤ ਨੇ 51 ਰੁਪਏ ਜੁਰਮਾਨਾ ਕਰ ਦਿੱਤਾ ਤੇ ਉਪਰਲੀ ਅਦਾਲਤ ਨੇ ਮੁਆਫ ਕਰ ਦਿੱਤਾ ਸੀ।

ਇਸੇ ਤਰ੍ਹਾਂ ਖਾਲਸਾ ਕਾਲਜ ਦੀ ਸਥਾਪਨਾ ਨਾਲ ਸਬੰਧਤ ਘਟਨਾ ਵੀ ਉਨ੍ਹਾਂ ਦੀ ਸਿੱਖੀ ਪ੍ਰਤੀ ਅੰਤਾਂ ਦੀ ਹਮਦਰਦੀ ਦੀ ਹਾਮੀ ਭਰਦੀ ਹੈ। ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਲਈ ਇਕ ਅਹਿਮ ਮੀਟਿੰਗ ਹੋ ਰਹੀ ਸੀ। ਸ. ਦਿਆਲ ਸਿੰਘ ਮਜੀਠੀਆ ਨੇ ਐਲਾਨ ਕੀਤਾ ਕਿ ਕਾਲਜ ਦੀ ਇਮਾਰਤ 'ਤੇ ਆਉਣ ਵਾਲਾ ਸਾਰਾ ਖਰਚਾ ਮੈਂ ਇਕੱਲਾ ਹੀ ਦੇਵਾਂਗਾ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਮੇਰੇ ਨਾਂ 'ਤੇ ਰੱਖਿਆ ਜਾਵੇ ਪਰ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਸ਼ਰੇਆਮ ਇਸ ਦਲੀਲ ਨੂੰ ਨਿਕਾਰ ਦਿੱਤਾ ਸੀ। ਉਹ ਇਸ ਗੱਲ 'ਤੇ ਦ੍ਰਿੜ੍ਹ ਸਨ ਕਿ ਕਾਲਜ ਦਾ ਨਾਂ ਖਾਲਸਾ ਕਾਲਜ ਹੀ ਹੋਵੇਗਾ ਤੇ ਹੋਇਆ ਵੀ ਇੰਜ ਹੀ।ਅਜੇਹੀਆਂ ਹੋਰ ਵੀ ਅਨੇਕਾਂ ਘਟਨਾਵਾਂ ਹਨ ਜੋ ਇਸ ਗੱਲ ਦੀ ਗਵਾਹੀ ਦੇ ਸਕਦੀਆਂ ਹਨ ਕਿ ਗਿਆਨੀ ਦਿੱਤ ਸਿੰਘ ਜੀ ਇਕ ਵਿਅਕਤੀ ਨਾਲੋਂ ਵੱਧ ਇਕ ਸੰਸਥਾਂ ਵਜੋਂ ਵਿਚਰਦੇ ਰਹੇ। ਪਰ ਅਫਸੋਸ ਕਿ ਉਨ੍ਹਾਂ ਦੀ ਮੌਤ ਤੋਂ ਜਲਦੀ ਹੀ ਬਾਅਦ ਸਿੱਖ ਇਤਿਹਾਸ ਦੇ ਪੰਨਿਆਂ ਨੇ ਉਨ੍ਹਾਂ ਨੂੰ ਲਗਭਗ ਭੁਲਾ ਹੀ ਦਿੱਤਾ ਸੀ।

ਪ੍ਰੰਤੂ ਉਨ੍ਹਾਂ ਦੀ 100 ਸਾਲਾ ਬਰਸੀ ਦੇ ਮੌਕੇ ਬਣੀ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੁਆਰਾ ਉਨ੍ਹਾਂ ਦੀ ਯਾਦ ਤਾਜ਼ਾ ਰੱਖਣ ਲਈ ਸਮੇਂ ਸਮੇਂ 'ਤੇ ਹੰਭਲੇ ਮਾਰੇ ਜਾਂਦੇ ਹਨ। ਉਨ੍ਹਾਂ ਦੀ ਸੋਚ ਨੂੰ ਵਿਸ਼ਵ ਪੱਧਰ 'ਤੇ ਪੁੱਜਦੀ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ਇਸੇ ਲੜੀ ਤਹਿਤ ਜਨਵਰੀ 2010 ਤੋਂ ਉਨ੍ਹਾਂ ਦੇ ਨਾਂ 'ਤੇ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਸ਼ੁਰੂ ਕੀਤਾ ਹੋਇਆ ਹੈ। ਸਿੱਖ ਸੰਗਤਾਂ ਵਲੋਂ ਤਾਂ ਹੁੰਗਾਰਾ ਮਿਲ ਰਿਹਾ ਹੈ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬ ਸਰਕਾਰ ਨੇ ਅੱਖੋਂ ਪਰੋਖੇ ਹੀ ਕੀਤਾ ਹੋਇਆ ਹੈ। ਖਾਸ ਕਰਕੇ ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਗਿਆਨੀ ਜੀ ਦੀ ਯਾਦ ਨੂੰ ਤਾਜ਼ਿਆਂ ਰੱਖਣ ਲਈ ਵੱਧ ਤੋਂ ਵੱਧ ਉਪਰਾਲੇ ਕਰੇ। ਉਨ੍ਹਾਂ ਦੀ ਯਾਦ ਵਿੱਚ ਸਕੂਲ, ਕਾਲਜ, ਯੂਨੀਵਰਸਿਟੀਆਂ ਖੋਲ੍ਹੇ ਅਤੇ ਉਨ੍ਹਾਂ ਦੀਆਂ ਕਿਤਾਬਾਂ ਮੁੜ ਪ੍ਰਕਾਸ਼ਤ ਕਰੇ।

----- 0 ----- **9465216530**

# ਅੰਮ੍ਰਿਤ ਇਕ ਪ੍ਰਣ

ਕਈ ਸਿੱਖ ਅੰਮ੍ਰਿਤ ਨਹੀਂ ਛਕਦੇ। ਉਹ ਡਰਦੇ ਹਨ ਕਿ ਉਨ੍ਹਾਂ ਕੋਲੋਂ ਅੰਮ੍ਰਿਤ ਦੀ ਬੇਅਦਬੀ ਹੋ ਜਾਵੇਗੀ। ਇਹ ਉਨ੍ਹਾਂ ਦੀ ਭੁੱਲ ਹੈ। ਹਰ ਇੱਕ ਧਰਮ ਵਿੱਚ ਦਾਖਲ ਹੋਣ ਵਾਸਤੇ ਪ੍ਰਣ ਲੈਣਾ ਪੈਂਦਾ ਹੈ। ਅੰਮ੍ਰਿਤ ਸਿੱਖੀ ਵਿੱਚ ਦਾਖਲ ਹੋਣ ਵਾਸਤੇ ਇੱਕ ਪ੍ਰਣ ਹੈ। ਇਸ ਦਾ ਅਰਥ ਹੈ: ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਧਾਰਨ ਕਰਨਾ ਅਤੇ ਪੰਜਾਂ ਪਿਆਰਿਆਂ ਵਲੋਂ ਦੱਸੀ ਗਈ ਰਹਿਤ ਮਰਯਾਦਾ 'ਤੇ ਚੱਲਣ ਦਾ ਪ੍ਰਣ ਲੈਣਾ। ਇਹ ਪ੍ਰਣ ਕਰਨ ਵਾਲਾ ਕੇਵਲ ਇਕ ਵਾਹਿਗੁਰੂ ਦਾ ਸਿਮਰਨ ਕਰਦਾ ਹੈ। ਸੱਚੀ ਤੇ ਸੁੱਚੀ ਕਿਰਤ ਕਰਦਾ ਹੈ। ਲੋੜਵੰਦਾਂ ਨਾਲ ਵੰਡ ਕੇ ਛਕਦਾ ਹੈ। ਸਰਬੱਤ ਦਾ ਭਲਾ ਮੰਗਦਾ ਹੈ। ਪੰਜ ਕਕਾਰਾਂ ਦੀ ਵਰਦੀ ਧਾਰਨ ਕਰਕੇ ਗੁਰੂ ਜੀ ਸੱਚਾ ਸਿਦਕੀ ਸਿੱਖ ਬਣਦਾ ਹੈ।

ਅੰਮ੍ਰਿਤ ਛਕਣ ਵਾਲਾ ਕੋਈ ਵੀ ਅਜਿਹਾ ਕੰਮ ਨਹੀਂ ਕਰਦਾ ਜਿਸ ਦੀ ਗੁਰਬਾਣੀ ਮਨਾਹੀ ਕਰਦੀ ਹੈ। ਉਹ ਚਾਰ ਕੁਰਹਿਤਾਂ ਤੋਂ ਸਚ ਕੇ ਰਹਿੰਦਾ ਹੈ। ਕੋਈ ਨਸ਼ਾ ਨਹੀਂ ਵਰਤਦਾ। ਕੋਈ ਵਹਿਮ-ਭਰਮ ਨਹੀਂ ਕਰਦਾ। ਕੋਈ ਵਰਤ ਨਹੀਂ ਰੱਖਦਾ। ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦਾ। ਉਹ ਧਾਗੇ-ਤਵੀਤ, ਜੰਤਰ-ਮੰਤਰ, ਜਾਦੂ-ਟੂਣੇ ਆਦਿ ਵਿੱਚ ਵਿਸ਼ਵਾਸ਼ ਨਹੀਂ ਕਰਦਾ।

ਜਿਹੜੇ ਸਿੱਖ ਹੋ ਕੇ ਵੀ ਅੰਮ੍ਰਿਤ ਨਹੀਂ ਛਕਦੇ, ਉਨ੍ਹਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ:

ਧਰੇ ਕੇਸ ਪਾਹੁਲ ਬਿਨਾਂ, ਭੇਖੀ ਮੂੜਾ ਸਿਖ।
ਮੇਰਾ ਦਰਸਨ ਨਾਹਿ ਤਿਸ, ਪਾਪੀ ਤਿਆਗੇ ਭਿਖ।

ਇਸ ਦਾ ਅਰਥ ਇਹ ਹੈ ਕਿ ਜਿਸ ਨੇ ਕੇਸ ਤਾਂ ਰੱਖੇ ਹਨ ਪਰ ਅੰਮ੍ਰਿਤ ਨਹੀਂ ਛਕਿਆ,ਉਹ ਬਹਿਰੂਪੀਆ ਹੈ, ਉਹ ਸਿੱਖ ਨਹੀਂ, ਉਹ ਤਾਂ ਕੇਵਲ ਸਿੱਖ ਹੋਣ ਦਾ ਨਾਟਕ ਹੀ ਕਰ ਰਿਹਾ ਹੈ।ਗੁਰੂ ਜੀ ਕਹਿੰਦੇ ਹਨ ਕਿ ਮੈਂ ਐਸੇ ਝੂਠੇ ਬੰਦੇ ਨੂੰ ਦਰਸ਼ਨ ਨਹੀਂ ਦਿੰਦਾ।

ਜੇ ਅਸੀਂ ਅਜੇ ਅੰਮ੍ਰਿਤ ਨਹੀਂ ਛਕਿਆ ਤਾਂ ਸਾਨੂੰ ਜਲਦੀ ਹੀ ਤਿਆਰ ਹੋ ਕੇ ਅੰਮ੍ਰਿਤ ਛਕ ਲੈਣਾ ਚਾਹੀਦਾ ਹੈ, ਤਾਂ ਹੀ ਅਸੀਂ ਗੁਰੂ ਜੀ ਦੇ ਸੱਚੇ ਸਿੱਖ ਕਹਾ ਸਕਦੇ ਹਾਂ।

----- 0 -----

# ਸਿਰ 'ਤੇ ਕੇਸ ਤੇ ਦਸਤਾਰ ਜ਼ਰੂਰੀ ਹੈ !

## 'ਸਰਦਾਰਾਂ ਲਈ ਸਭ ਤੋਂ ਪਹਿਲੀ ਤੇ ਜ਼ਰੂਰੀ ਚੀਜ਼ ਦਸਤਾਰ ਸਿਜਾਉਣੀ'

**ਜਸਪਾਲ ਸਿੰਘ 'ਕੰਵਲ'**

ਵੈਸੇ ਤਾਂ ਸਰਦਾਰ ਕਿਸੇ ਸਮੂਹ/ਟੋਲੇ/ਕਬੀਲੇ ਦੇ ਲੀਡਰ ਜਾਂ ਮੁਖੀਏ ਨੂੰ ਕਿਹਾ ਜਾਂਦਾ ਹੇ ਪਰ ਸਿੱਖ ਧਰਮ ਵਿੱਚ ਇਸ ਦੀ ਅਹਿਮੀਅਤ ਸਰਦਾਰ ਭਾਵ ਸਿੱਖ 'ਸਿੰਘ' ਵਜੋਂ ਮੰਨੀ ਜਾਂਦੀ ਹੈ। ਪੱਗੜੀ ਦਾ ਰਿਵਾਜ਼ ਕੋਈ ਅਜੋਕਾ ਹੈ ਨਹੀਂ ਨਾ ਹੀ ਇਹ ਕਿਹਾ ਜਾ ਸਕਦਾ ਹੈ ਕਿ ਖਾਲਸੇ ਦੇ ਜਨਮ ਤੋਂ ਬਾਅਦ ਇਸ ਦਾ ਰਿਵਾਜ ਪਿਆ ਹੈ। ਜੇ ਪਿਛੋਕੜ ਵੱਲ ਝਾਤ ਮਾਰੀਏ ਤਾਂ ਇਹ ਰਿਵਾਜ ਸਦੀਆਂ ਪੁਰਾਣਾ ਹੈ ਪਰ ਪੱਗੜੀ ਬੰਨਣ ਦੇ ਵੱਖ-ਵੱਖ ਢੰਗ ਤਰੀਕੇ ਰਹੇ ਹਨ ਜਿਵੇਂ ਰਾਜਸਥਾਨ ਦਾ ਆਪਣਾ ਹੀ ਢੰਗ ਹੈ। ਕਈ ਹਿੰਦੂ ਵੀਰ ਵੀ ਆਪਣੇ ਹੀ ਤਰੀਕੇ ਨਾਲ ਪੱਗ ਬੰਨ੍ਹਦੇ ਸਨ ਜਾਂ ਹਨ। ਤੁਰਲੇ ਵਾਲੀ ਪੱਗ ਦਾ ਵੀ ਰਿਵਾਜ ਰਿਹਾ ਹੈ। ਸਾਡੇ ਗੁਰੂ ਜੀ ਵੀ ਦਸਤਾਰ ਸਜਾਉਂਦੇ ਸਨ ਪਰ ਸਹੀ ਅਰਥਾਂ ਵਿੱਚ ਦਸਤਾਰ ਸਜਾਉਣ ਦਾ ਰਿਵਾਜ ਖਾਲਸੇ ਦੀ ਹੋਂਦ ਉਪਰੰਤ ਜ਼ਿਆਦਾ ਪਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕਰਨ ਵੇਲੇ ਪੰਜ ਕਕਾਰਾਂ ਦੀ ਸਾਂਭ-ਸੰਭਾਲ ਜ਼ਰੂਰੀ ਦਸੀ ਸੀ ਜਿਵੇਂ ਕਛਹਿਰਾ, ਕੜਾ, ਕੇਸ, ਕਿਰਪਾਨ ਤੇ ਕੰਘਾ। ਕੇਸਾਂ ਦੀ ਜਿਥੇ ਸੰਭਾਲ ਦੀ ਗੱਲ ਆਉਂਦੀ ਹੈ ਉਸ ਵਿੱਚ ਇਹਨਾਂ ਨੂੰ ਢੱਕ ਕੇ ਰਖਣਾ ਵੀ ਜ਼ਰੂਰੀ ਹੈ ਇਸ ਲਈ ਦਸਤਾਰ ਬੰਨ੍ਹਣੀ ਜ਼ਰੂਰੀ ਹੈ।

ਜੇ ਅੱਜ-ਕੱਲ ਦੀ ਨੌਜੁਆਨ ਪੀੜ੍ਹੀ ਦੀ ਗੱਲ ਕਰੀਏ ਤਾਂ ਉਹ ਰੋਹਬ ਤਾਂ ਇਸ ਗੱਲ ਦਾ ਕਰਦੀ ਹੈ ਕਿ ਪੁੱਤ ਸਰਦਾਰਾਂ ਦੇ ਜਾਂ ਪੁੱਤ ਜੱਟਾਂ ਦੇ ਪਰ ਉਂਝ ਘੋਨ-ਮੋਨ। ਲਗਭਗ ਸਾਰੀਆਂ ਸਿੱਖ ਸੰਸਥਾਵਾਂ, ਪ੍ਰਚਾਰਕ, ਰਾਗੀ, ਢਾਡੀ, ਸ਼੍ਰੋਮਣੀ ਕਮੇਟੀ, ਹਰ ਸਿੱਖ ਘਰਾਣੇ ਨਾਲ ਸਬੰਧਤ ਪੁਰਸ਼-ਇਸਤਰੀ ਨੂੰ ਪੂਰੇ ਸਿੰਘ ਸੱਜਣ ਦੇ ਹੋਕੇ ਦਿੰਦਾ ਹੈ। ਡੇਰੇਦਾਰ-ਬਾਬਿਆਂ ਨੇ ਅੰਤਾਂ ਦਾ ਜ਼ੋਰ ਲਾਇਆ ਹੋਇਆ ਹੈ ਤੇ ਇਹ ਢੰਡੋਰਾ ਵੀ ਪਿਟਦੇ ਹਨ ਕਿ ਉਨ੍ਹਾਂ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਤਿਆਰ ਕਰ ਦਿਤੇ ਹਨ ਭਾਵ ਅੰਮ੍ਰਿਤ ਦੀ ਦਾਤ ਦੇ ਦਿੱਤੀ ਹੈ ਪਰ ਅਸਲੀਅਤ ਕੁਝ ਹੋਰ ਹੀ ਹੈ। ਜਿੰਨਾ ਰੌਲਾ ਹੈ ਉਸ ਤੋਂ ਕਿਤੇ ਘੱਟ ਸਫਲਤਾ ਮਿਲੀ ਹੈ। ਜੇ ਪੰਜਾਬ ਦੇ ਪਿੰਡਾਂ ਵਿੱਚ ਨਜ਼ਰ ਮਾਰੀਏ ਤਾਂ ਕੋਈ ਵਿਰਲਾ ਗੱਭਰੂ ਹੀ ਅੰਮ੍ਰਿਤਧਾਰੀ ਦਿਖੇਗਾ ਤੇ ਕੁੜੀਆਂ ਵੀ ਘੱਟ ਨਹੀਂ। ਚਲੋ ਅੰਮ੍ਰਿਤ ਦੀ ਗੱਲ ਤਾਂ ਛੱਡੋ ਕਿਸੇ ਗੱਭਰੂ ਦੇ ਸਿਰ 'ਤੇ ਪੱਗੜੀ ਨਹੀਂ ਮਿਲੇਗੀ ਤੇ ਕੁੜੀਆਂ ਨੇ ਤਾਂ ਚੁੰਨੀ ਨੂੰ ਸਦਾ ਲਈ ਤਲਾਂਜਲੀ ਦੇ ਦਿੱਤੀ ਹੈ, ਮੁੰਡਿਆਂ ਨੇ ਜਿਥੇ ਸਿਰ ਘੋਨ-ਮੋਨ ਕਰਾ ਰਖੇ ਹਨ, ਉਥੇ ਲੜਕੀਆਂ ਨੇ ਗਜ-ਗਜ ਲੰਮੀਆਂ ਗੁੱਤਾਂ ਦੀ ਥਾਂ ਭੋਰਾ ਕੁ ਜਿੰਨੀ ਗੁੱਤ ਹੀ ਰੱਖੀ ਹੋਈ ਹੈ। ਇਹ ਵੀ ਵੇਖਣ ਵਿੱਚ ਮਿਲਦਾ ਹੈ ਕਿ ਕੁੜੀਆਂ ਵੀ ਵਾਲ ਕਟਾਉਣ ਲੱਗ ਪਈਆਂ ਹਨ। ਗੱਲ ਕੀ ਆਵਾ ਹੀ ਊਤਿਆ ਪਿਆ ਹੈ।

ਜੇ ਬਹੁਤੀ ਬਰੀਕੀ ਵਿੱਚ ਨਾ ਜਾਈਏ ਤੇ ਸਰਸਰੀ ਤੌਰ 'ਤੇ ਵਿਚਾਰ ਕਰੀਏ ਤਾਂ ਕਿਹਾ ਜਾ ਸਕਦਾ ਹੈ ਕਿ ਵਾਲਾਂ ਦੀ ਇਕ ਵੱਖਰੀ ਅਹਿਮੀਅਤ ਦੇ ਨਾਲ-ਨਾਲ ਸੁਹਪਣਤਾ ਦਾ ਮੁਜੱਸਮਾ ਹਨ ਭਾਵ ਇਕ ਕਿਸਮ ਦਾ ਸ਼ਿੰਗਾਰ ਹਨ ਪਰ ਅੱਜ-ਕੱਲ ਦੀ ਪੀੜ੍ਹੀ ਤਾਂ ਇਸ ਨੂੰ ਭਰੂਣ ਹੱਤਿਆ ਦੀ ਤਰ੍ਹਾਂ ਕਤਲ ਕਰਨ ਵਿੱਚ ਮਾਣ ਮਹਿਸੂਸ ਕਰ ਰਹੀ ਹੈ। ਕੁਦਰਤ ਦੀ ਦਾਤ ਤੇ ਗੁਰੂ ਦੀ ਮੋਹਰ ਨੂੰ ਬੇਦਾਵਾ ਦੇ ਰਹੀ ਹੈ। ਇਹ ਕਿਹਾ ਜਾ ਸਕਦਾ ਹੈ ਪੱਛਮੀ ਸਭਿਅਤਾ ਦੇ ਅਸਰ ਹੇਠ ਜਾਂ ਸਮੇਂ ਦੀ ਤੇਜ ਰਫਤਾਰ ਦੇ ਬੁਲੇ ਦੀ ਲਪੇਟ ਵਿੱਚ ਆਈ ਸਾਡੀ ਨੌਜਵਾਨ ਪੀੜ੍ਹੀ ਰਸਤੇ ਤੋਂ ਭਟਕ ਗਈ ਹੈ। ਸਹੀ ਰਸਤਾ ਭੁਲ ਗਈ ਹੈ। ਰਾਹ-ਦਸੇਰੇ ਵੀ ਸਹੀ ਰਸਤਾ ਦੱਸਣ ਵਿੱਚ ਸਫਲ ਨਹੀਂ ਹੋ ਰਹੇ। ਇਸ ਦੇ ਕੀ ਕਾਰਨ ਹਨ, ਕਦੇ ਕਿਸੇ ਨੇ ਗੰਭੀਰਤਾ ਨਾਲ ਸੋਚਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਅਸਲ ਕਾਰਨਾਂ ਨੂੰ ਲਭਿਆ ਨਹੀਂ, ਜਿਸ ਕਾਰਨ ਸਿੱਖੀ ਵਿੱਚ ਦਿਨ ਪ੍ਰਤੀ ਦਿਨ ਗਿਰਾਵਟ ਆ ਰਹੀ ਹੈ ਤੇ ਨੌਜਵਾਨ ਵਰਗ ਸਿੱਖੀ ਤੋਂ ਦੂਰ ਜਾ ਰਿਹਾ ਹੈ।

ਸਿੱਖੀ ਅਸਲ ਵਿੱਚ ਹੀ ਖੰਨਿਓਂ ਤਿੱਖੀ ਹੈ। ਸੂਲਾਂ 'ਤੇ ਤੁਰਨ ਬਰਾਬਰ ਹੈ। ਕੋਈ ਵੀ ਅੱਜ ਦੀ ਇਸ ਅਰਾਮਦਾਇਕ ਜ਼ਿੰਦਗੀ ਵਿੱਚ ਕੰਡਿਆਂ 'ਤੇ ਤੁਰਨਾ ਪਸੰਦ ਨਹੀਂ ਕਰਦਾ।

ਸਮੇਂ ਦੀ ਨਜ਼ਾਕਤ ਨੇ ਇੰਨੇ ਅਰਾਮ ਭਰਪੂਰ ਸਾਧਨ ਬਣਾ ਦਿੱਤੇ ਹਨ ਕਿ ਨਿੱਕੇ ਤੋਂ ਨਿੱਕਾ ਕੰਮ ਕਰਨਾ ਵੀ ਔਖਾ ਲੱਗਦਾ ਹੈ ਕਿਸੇ ਕੋਲ ਸਮਾਂ ਹੀ ਨਹੀਂ ਹੈ। ਫਜ਼ੂਲ ਦੇ ਕੰਮ ਕਰਨ ਵਿੱਚ ਮਾਣ ਸਮਝਦੇ ਹਨ। ਧਰਮ ਦੇ ਨਾਂ ਤੋਂ ਦੂਰ-ਦੂਰ ਨੂੰ ਭੱਜਦੇ ਹਨ। ਪੁਰਾਣੇ ਬਜ਼ੁਰਗਾਂ ਪਾਸ ਸਮਾਂ ਹੀ ਸਮਾਂ ਸੀ। ਤੜਕੇ ਉਠਦੇ ਸਨ, ਨਹਾ ਧੋ ਕੇ ਪਾਠ ਕਰਦੇ ਸਨ ਤੇ ਬੱਚਿਆਂ ਨੂੰ ਵੀ ਨਾਲ ਰਲਾਉਂਦੇ ਸਨ। ਇਸੇ ਤਰ੍ਹਾਂ ਸ਼ਾਮ ਨੂੰ ਵੀ ਕਰਦੇ ਸਨ ਪਰ ਸਮੇਂ ਦੀ ਤੇਜ ਰਫਤਾਰ ਵਿੱਚ ਇਹ ਸਭ ਕੁਝ ਰੁੜ ਗਿਆ। ਰਾਤੀਂ ਦੇਰ ਨਾਲ ਸੌਂਦੇ ਹਨ ਅਤੇ ਸਵੇਰੇ ਦੇਰ ਨਾਲ ਉਠਦੇ ਹਨ। ਟੀ.ਵੀ., ਮੋਬਾਇਲ ਨਾਲ ਹੀ ਜੁੜੇ ਰਹਿੰਦੇ ਹਨ ਤੇ ਮਾਪਿਆਂ ਅਤੇ ਘਰੇਲੂ ਕਾਰਜਾਂ ਲਈ ਇਨ੍ਹਾਂ ਪਾਸ ਵਕਤ ਬਿਲਕੁਲ ਵੀ ਨਹੀਂ ਹੈ। ਪਾਠ ਪੂਜਾ ਤਾਂ ਨੇੜੇ ਤੇੜੇ ਵੀ ਨਹੀਂ। ਧਾਰਮਿਕ ਸੰਸਕਾਰ ਜਾਂ ਮਿਲੇ ਨਹੀਂ ਜਾਂ ਕਿਤਾਬਾਂ ਦੇ ਬੋਝ, ਕੰਪੀਟੀਸ਼ਨ ਦੇ ਜ਼ਮਾਨੇ ਨੇ ਇਹ ਸੰਸਕਾਰ ਚੋਰੀ ਕਰ ਲਏ ਹਨ। ਪੜ੍ਹਨ ਦੀਆਂ ਜ਼ਿੰਮੇਵਾਰੀਆਂ ਹੀ ਐਨੀਆਂ ਹਨ ਕਿ ਹੋਰ ਕੁਝ ਵੀ ਕਰਨ ਦਾ ਕਿਸੇ ਕੋਲ ਸਮਾਂ ਹੀ ਨਹੀਂ। ਜੇ ਸਮਾਂ ਹੈ ਤਾਂ ਫੋਨਾਂ ਆਦਿ ਨੇ ਲੈ ਲਿਆ ਹੈ। ਨਵੇਂ ਯੁੱਗ ਦੀਆਂ ਨਵੀਆਂ ਗੱਲਾਂ-ਨਵੇਂ ਢੰਗ ਤਰੀਕੇ-ਨਵੇਂ ਅੰਦਾਜ਼ ਹਨ। ਸਾਡਾ ਸਭਿਆਚਰ ਇਨ੍ਹਾਂ ਵਿੱਚ ਹੀ ਗੁਆਚ ਕੇ ਰਹਿ ਗਿਆ ਹੈ। ਇਸ ਨਤੀਜੇ ਤੇ ਪੁੱਜ ਸਕਦੇ ਹਾਂ ਕਿ ਨੌਜੁਆਨ ਵਰਗ ਦਾ ਹੀ ਸਾਰਾ ਕਸੂਰ ਨਹੀਂ, ਇਸ ਵਿੱਚ ਮਾਪੇ, ਅਧਿਆਪਕ, ਸਮਾਜ, ਸਮੇਂ ਦੀ ਤੇਜ਼ ਰਫਤਾਰ, ਪੱਛਮੀ ਸਭਿਆਚਾਰ ਆਦਿ ਵੀ ਭਾਈਵਾਲ ਹਨ। ਮੇਰੀ ਜਾਚੇ ਨੌਜੁਆਨ ਇਕ ਵਿਚਾਰਾ ਬਣ ਕੇ ਰਹਿ ਗਿਆ ਹੈ। ਉਸ ਨੂੰ ਸਮਝ ਨਹੀਂ ਪੈਂਦੀ ਕਿ ਉਹ ਕੀ ਕਰੇ? ਕਿਹੜਾ ਰਸਤਾ ਅਪਣਾਵੇ ਆਦਿ।

ਗੱਲ ਸ਼ੁਰੂ ਕੀਤੀ ਸੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਪੂਰਨ ਸਿੱਖ ਜਾਂ ਸਿੰਘ ਦੀ, ਜੇ ਇਸ 'ਤੇ ਗੌਰ ਕੀਤੀ ਜਾਵੇ ਤਾਂ ਇਸ ਨਤੀਜੇ ਤੇ ਪੁੱਜ ਸਕਦੇ ਹਾਂ ਕਿ ਇਹ ਇਕ ਬਹੁਤ ਵੱਡੀ ਕਰਾਂਤੀ ਸੀ। ਨਵੀਂ ਸੇਧ ਲਈ ਨਵੀਂ ਲਹਿਰ ਸੀ। ਹਰ ਸਿੰਘ ਨੂੰ ਇਸ ਪ੍ਰਤੀ ਵਫ਼ਾਦਾਰ ਹੋਣਾ ਜ਼ਰੂਰੀ ਹੈ। ਪਰ ਸਮੇਂ ਦੇ ਨਾਲ-ਨਾਲ ਬਹੁਤ ਕੁਝ ਬਦਲ ਗਿਆ ਹੈ। ਪ੍ਰਚਾਰਕ ਸੰਸਥਾਵਾਂ ਗਿਣਤੀ ਵਿੱਚ ਵਾਧਾ ਭਾਵੇਂ ਕਰ ਰਹੀਆ ਹਨ ਪਰ ਯੋਗਤਾ ਵੱਲ ਉੱਕਾ ਹੀ ਧਿਆਨ ਨਹੀਂ। ਇਹੀ ਕਾਰਨ ਹੈ ਕਿ ਅੱਜ ਸਿੱਖੀ ਦੀ ਬੇੜੀ ਅਧਵਾਟੇ ਭਟਕ ਰਹੀ ਹੈ। ਜੇ ਭਟਕੀ ਹੋਈ ਨੌਜੁਆਨ ਪੀੜ੍ਹੀ ਉੱਤੇ ਥੋੜ੍ਹਾ-ਥੋੜ੍ਹਾ ਕਰ ਕੇ ਬੋਝ ਪਾਇਆ ਜਾਵੇ ਤਾਂ ਜ਼ਿਆਦਾ ਸਫਲ ਹੋ ਸਕਦੇ ਹਾਂ। ਇਸ ਵਿੱਚ ਦੋ ਰਾਵਾਂ ਨਹੀਂ ਕਿ ਕਦੀ ਵੀ ਸਾਰੇ ਸਿੱਖ ਅੰਮ੍ਰਿਤਧਾਰੀ, ਸੰਪੂਰਨ ਸਿੰਘ ਨਹੀਂ ਹੋ ਸਕਦੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਵੀ ਸਾਰੇ ਹੀ ਸੰਪੂਰਨ ਅੰਮ੍ਰਿਤਧਾਰੀ ਸਿੱਖ ਨਹੀਂ ਸਨ । ਇਹੀ ਇਕ ਵੱਡੀ ਔਕੜ ਆ ਰਹੀ ਹੈ ਤੇ ਨੌਜੁਆਨ ਸਿੱਖੀ ਹੋ ਕੋਹਾਂ ਦੂਰ ਜਾ ਰਹੇ ਹਨ। ਚਾਹੀਦਾ ਇਹ ਹੈ ਕਿ ਸਭ ਤੋਂ ਪਹਿਲਾਂ ਹਰ ਸਿੱਖ ਨੂੰ ਕੇਸ ਤੇ ਦਸਤਾਰ ਸਜਾਉਣ ਲਈ ਪ੍ਰੇਰਿਆ ਜਾਵੇ ਤੇ ਲਗਾਤਾਰ ਸਿਰਫ ਇਸੀ 'ਤੇ ਜ਼ੋਰ ਦਿੱਤਾ ਜਾਵੇ ਤਾਂ ਕਿਤੇ ਜਾ ਕੇ ਸਫਲਤਾ ਮਿਲੇਗੀ। ਇਸ ਵਾਸਤੇ ਬਹੁਤ ਹੀ ਪਿਆਰ ਤੇ ਸਹਿਜਤਾ ਦੀ ਲੋੜ ਹੈ। ਵੱਖ-ਵੱਖ ਤਰ੍ਹਾਂ ਦੀਆਂ ਉਦਾਹਰਣਾ, ਕਹਾਣੀਆਂ ਤੇ ਅੱਜ ਦੇ ਸਮੇਂ ਦੀ ਮੁੱਖ ਲੋੜ ਆਦਿ ਦਸਣੀਆਂ ਜ਼ਰੂਰੀ ਹਨ। ਮਜ਼ਬੂਰ ਬਿਲਕੁਲ ਨਾ ਕੀਤਾ ਜਾਵੇ ਪਰ ਪ੍ਰੇਰਨਾ ਲਗਾਤਾਰ ਜ਼ਾਰੀ ਰੱਖੀ ਜਾਵੇ। ਅਜੇਹਾ ਕਰਨ ਨਾਲ ਦੇਖੋ-ਦੇਖੀ ਗਭਰੂ ਦਸਤਾਰਾਂ ਸਜਾਉਣ ਲੱਗ ਪੈਣਗੇ ਤੇ ਬੀਬੀਆਂ/ਕੁੜੀਆਂ ਲੰਮੀਆਂ ਗੁੱਤਾਂ ਤੇ ਉੱਤੇ ਚੁੰਨੀਆਂ ਦੀ ਆਦਤ ਪਾ ਲੈਣਗੀਆਂ। ਬਾਬਿਆਂ, ਖਾਸ ਕਰਕੇ ਸਿੱਖ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਸਿੱਖੀ ਦੀ ਪਹਿਲੀ ਤੇ ਜਰੂਰੀ ਪਹਿਚਾਣ ਕਰਵਾਉਣ ਲਈ ਸਿਰਾਂ 'ਤੇ ਕੇਸ ਤੇ ਦਸਤਾਰਾਂ ਸਜਾਉਣ ਲਈ ਪੂਰੀ ਤਨਦੇਹੀ ਤੇ ਸੁਹਿਦਰਤਾ ਨਾਲ ਕੰਮ ਕਰਨ। ਇਸ ਤਰ੍ਹਾਂ ਕਰਨ ਨਾਲ ਸਿੱਖੀ ਦੇ ਵਿਹੜੇ ਵਿੱਚ ਰੱਖਿਆ ਇਹ ਪਹਿਲਾ ਕਦਮ ਹੋਵੇਗਾ ਤੇ ਹੌਲੀ-ਹੌਲੀ ਇਹ ਕਦਮ ਅੱਗੇ ਵਧਦੇ ਜਾਣਗੇ ਤੇ ਆਖਰ ਇਕ ਸਾਡੀ ਨੌਜੁਆਨ ਪੀੜ੍ਹੀ ਆਪ ਮੁਹਾਰੇ ਸਿੱਖੀ ਪ੍ਰਤੀ ਸੁਹਿਰਦ ਹੋ ਜਾਵੇਗੀ ਤੇ ਸਿੱਖ ਬੰਨਣ ਵਿੱਚ ਮਾਣ ਮਹਿਸੂਸ ਕਰਨ ਲੱਗ ਪਵੇਗੀ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਨੂੰ ਸਮਰਪਿਤ ਹੈ ਸਾਰੇ ਸਿੱਖਾਂ ਨੂੰ ਸਿੱਖਾਂ ਦਾ ਬੱਚੇ, ਬੱਚੀਆਂ, ਗੱਭਰੂ ਲੜਕੇ-ਲੜਕੀਆਂ ਨੂੰ ਇਹ ਅਪੀਲ ਕਰਦਾ ਹੈ ਕਿ ਸਰਦਾਰੀਆਂ ਸੌਖੀਆਂ ਨਹੀਂ ਮਿਲੀਆਂ। ਇਨ੍ਹਾਂ ਵਾਸਤੇ ਲੱਖਾਂ ਕੁਰਬਾਨੀਆਂ ਦਿੱਤੀਆਂ ਗਈਆਂ ਹਨ, ਸੋ ਸਾਡਾ ਸਭ ਦਾ ਹੀ ਫਰਜ਼ ਬਣਦਾ ਹੈ। ਬਾਬਾਣੀਆ ਕਹਾਣੀਆਂ ਪੁੱਤ ਸਪੁਤ ਕਰੇਨਿ ਦੀ ਪ੍ਰਥਾ ਨੂੰ ਕਾਇਮ ਰਖਦੇ ਹੋਏ, ਇਨ੍ਹਾਂ ਕੁਰਬਾਨੀਆਂ ਤੋਂ ਸੇਧ ਲੈ ਕੇ ਜੇ ਸਪੂਰਨ/ਅੰਮ੍ਰਿਤਧਾਰੀ ਸਿੰਘ ਨਹੀਂ ਵੀ ਸੱਜ ਸਕਦੇ ਤਾਂ ਘੱਟੋ ਘੱਟ ਸਿਰਾਂ 'ਤੇ ਕੇਸ ਰੱਖ ਕੇ ਦਸਤਾਰ ਸਜਾ ਕੇ ਇਸ ਦੀ ਸ਼ੁਰੂਆਤ ਤਾਂ ਕੀਤੀ ਜਾ ਸਕਦੀ ਹੈ।

----- 0 -----

*8968968397*

# ਖਾਲਸਾਈ ਵਿਸਾਖੀ ਦੀ ਮਹਾਨਤਾ

*ਪ੍ਰੋ: ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ, ਸ਼੍ਰੋ.ਗੁ.ਪ੍ਰੰ. ਕਮੇਟੀ, ਅੰਮ੍ਰਿਤਸਰ*

ਖਾਲਸਾ ਪੰਥ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1756 (1699 ਈ:) ਵਿਚ ਵਿਸਾਖੀ ਵਾਲੇ ਦਿਨ ਕੀਤੀ। ਬਹਾਰ ਰੁਤ ਦਾ ਵਿਸਾਖੀ ਦਾ ਤਿਉਹਾਰ ਭਾਰਤ ਦਾ ਇਕ ਸਮਾਜਕ ਤਿਉਹਾਰ ਹੈ ਜੋ ਪੁਰਾਤਨ ਸਮੇਂ ਤੋਂ ਸਾਰੇ ਭਾਰਤ ਵਿਚ ਮਨਾਇਆ ਜਾਂਦਾ ਰਿਹਾ ਹੈ। ਇਸ ਦਿਨ ਸੰਗਰਾਂਦ ਨੂੰ ਬਿਕ੍ਰਮੀ ਸੰਮਤ ਦਾ ਨਵਾਂ ਸਾਲ ਆਰੰਭ ਹੁੰਦਾ ਹੈ। ਇਸ ਵੇਲੇ ਤੱਕ ਹਾੜੀ ਦੀ ਫ਼ਸਲ ਪੱਕ ਕੇ ਤਿਆਰ ਹੋ ਗਈ ਹੁੰਦੀ ਹੈ। ਕਿਸਾਨ ਅਤੇ ਉਸ ਦੇ ਸਹਿਯੋਗੀ ਕ੍ਰਿਤੀਆਂ ਸਿਰ ਚੜੇ ਕਰਜੇ ਅਤੇ ਰੁਕੇ ਹੋਏ ਕਾਰਜਾਂ ਨੂੰ ਨਿਬੇੜਕੇ ਸੁਰਖਰੂ ਹੋਣ ਦਾ ਸਮਾਂ ਆ ਜਾਂਦਾ ਹੈ ਭਾਵ ਉਸ ਦੇ ਦੁੱਖਾਂ ਦੀ ਦਾਰੂ ਨੇੜੇ ਆ ਗਈ ਹੁੰਦੀ ਹੈ। ਇਸ ਲਈ ਖੁਸ਼ ਹੁੰਦਾ ਹੈ। ਜਿਵੇਂ ਪੰਜਾਬੀ ਕਵੀ ਚਾਤ੍ਰਿਕ ਨੇ ਲਿਖਿਆ ਹੈ, "ਤੂੜੀ ਤੰਦ ਸਾਂਭ ਹਾੜੀ ਵੇਚ ਵੱਟਕੇ ਤੇ ਲੰਬੜਾਂ ਸਾਹਾਂ ਦਾ ਹਿਸਾਬ ਕੱਟਕੇ। ਕੱਛੇ ਮਾਰ ਵੰਝਲੀ ਅਨੰਦ ਛਾ ਗਿਆ। ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।" ਸਮੁੱਚੀ ਬਨਸਪਤੀ ਪੂਰੀ ਮੌਲੀ ਹੋਈ ਪੂਰੇ ਜੋਬਨ ਉਤੇ ਹੁੰਦੀ ਹੈ। ਪਤਝੱੜ ਖਤਮ ਹੋ ਜਾਂਦੀ ਹੈ। ਇਹ ਬਹਾਰ ਰੁਤ ਅਤੇ ਮਾਉਲੀ ਹੋਈ ਬਨਸਪਤੀ ਨਵੀਆਂ ਆਸਾਂ, ਉਮੀਦਾਂ ਅਤੇ ਨਵੀਂ ਜਿੰਦਗੀ ਦੀ ਪ੍ਰਤੀਕ ਹੁੰਦੀ ਹੈ। ਇਸ ਦਿਨ ਸਾਰੇ ਲੋਕ ਬਿਨਾਂ ਕਿਸੇ ਭੇਦ ਭਾਵ ਦੇ ਨਵੀਂਆਂ ਆਸਾਂ ਤੇ ਉਮੀਦਾਂ ਲੈਕੇ ਮੇਲਿਆਂ ਵਿਚ ਖੁਸ਼ੀ ਨਾਲ ਸ਼ਰੀਕ ਹੁੰਦੇ ਹਨ। ਲੰਮੇ ਸਮੇਂ ਤੋਂ ਸਮਾਜ ਵਿਚ ਹਰ ਪੱਖੋਂ ਆਏ ਨਿਘਾਰ ਅਤੇ ਗਿਰਾਵਟ ਕਾਰਨ ਛਾਈ ਹੋਈ ਪੱਤਝੜ ਨੂੰ ਖਤਮ ਕਰਕੇ ਸਮਾਜ ਵਿਚ ਸਰਬਪੱਖੀ ਨਵਾਂ-ਨਰੋਆ ਪਣ, ਨਵ-ਜੀਵਨ, ਗੌਰਵ, ਗੈਰਤ ਅਤੇ ਸੁਤੰਤਰਤਾ ਰੂਪੀ ਬਹਾਰ ਲਿਆਉਣ ਲਈ ਮਨੁੱਖਤਾ ਨੂੰ ਖਾਲਸੇ ਦੀ ਵਡਮੁਲੀ ਦਾਤ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ਨੂੰ ਚੁਣਿਆ ਕਿਉਂਕਿ ਖਾਲਸੇ ਦਾ ਸੰਕਲਪ ਮਨੁੱਖਤਾ ਨੂੰ ਦੁੱਖਾਂ ਤੋਂ ਨਜਾਤ ਦਿਵਾਉਣ ਲਈ ਅਤੇ ਉਸ ਦੇ ਸਰਬ ਪੱਖੀ ਵਿਕਾਸ ਲਈ ਇਕ ਅਗੰਮੀ ਵਰਦਾਨ ਸੀ ਅਤੇ ਇਕ ਨਵੇਂ ਸਜਰੇ ਜੀਵਨ ਦੀ ਸ਼ੁਰੂਆਤ ਸੀ। ਵੈਸਾਖ ਮਹੀਨੇ ਨੂੰ ਗੁਰਬਾਣੀ ਵਿਚ ਭਲਾ ਕਿਹਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹ ਮਾਹ ਤੁਖਾਰੀ ਵਿਚ ਵੈਸਾਖ ਮਹੀਨੇ ਦੀ ਸ੍ਰਿਸਟੀ ਅਤੇ ਬਨਸਪਤੀ ਲਈ ਮਹੱਤਤਾ ਦੱਸਦਿਆਂ ਫਰਮਾਉਂਦੇ ਹਨ:-

*ਵੈਸਾਖੁ ਭਲਾ ਸਾਖਾ ਵੇਸ ਕਰੇ ॥*
*ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥*
*ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥*
*ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥*
*ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥*
*ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥*

*(1108)*

ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹ ਮਾਝ ਵਿਚ ਵੈਸਾਖ ਮਾਹ ਬਾਰੇ ਇਉਂ ਸਪੱਸ਼ਟ ਕਰਦੇ ਹਨ ਕਿ ਆਪਣੇ ਪ੍ਰੀਤਮ ਪਿਆਰੇ ਨਾਲੋਂ ਵਿਛੜੀਆਂ ਆਤਮਾਵਾਂ ਨੂੰ ਧੀਰਜ, ਸਾਂਤ ਅਤੇ ਸੁੱਖ ਕਿਵੇਂ ਮਿਲ ਸਕਦਾ ਹੈ ਇਹ ਤਾਂ ਕੇਵਲ ਮਨ-ਚਿਤ ਨੂੰ ਸ਼ੁਧ ਕਰਕੇ ਸਚੇ ਪਿਆਰੇ ਪ੍ਰੀਤਮ ਪਰਮਾਤਮਾ ਨਾਲ ਪ੍ਰੇਮ ਕਰਕੇ ਹੀ ਪ੍ਰਾਪਤ ਹੋ ਸਕਦੇ ਹਨ ਅਤੇ ਇਹੋ ਹੀ ਵੈਸਾਖ ਮਹੀਨੇ ਦਾ ਮਨੋਰਥ ਹੈ। ਸਤਿਗੁਰਾਂ ਦਾ ਫਰਮਾਨ ਹੈ:-

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥*
*ਵੈਸਾਖੁ ਸੁਹਾਵਾ ਤਾ ਲਗੈ ਜਾ ਸੰਤੁ ਭੇਟੈ ਹਰਿ ਸੋਇ॥*

(133-34)

ਭਾਰਤੀਆਂ ਦੇ ਦੁੱਖਾਂ, ਤਕਲੀਫਾਂ ਅਤੇ ਮੁਸੀਬਤਾਂ ਦੇ ਛੁਟਕਾਰੇ ਅਤੇ ਲੁਕਾਈ ਨੂੰ ਇਕ ਆਦਰਸ਼ਕ ਦਾਤ ਬਖਸ਼ਣ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮੁਕੰਮਲ ਕ੍ਰਾਂਤੀ ਦੀ ਸ਼ੁਰੂਆਤ ਕੀਤੀ ਅਤੇ ਇਸ ਕ੍ਰਾਂਤੀ ਦੇ ਨਾਇਕ ਗੁਰੂ ਸਾਹਿਬਾਨ ਖੁਦ ਆਪ ਹੀ ਸਨ ਅਤੇ ਨਿਸ਼ਾਨਾ ਸ੍ਰੀ ਗੁਰੂ ਨਾਨਕ ਦੇਵ ਜੀ

ਵੱਲੋਂ ਕਲਪਿਆ "ਸਚਿਆਰ" ਸੰਪੂਰਨ ਮਨੁੱਖ ਸੀ। ਇਸ ਤਰ੍ਹਾਂ ਖਾਲਸੇ ਦੀ ਸਾਜਨਾ ਦੀ ਪ੍ਰਕਿਰਿਆ ਤਾਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਆਰੰਭ ਹੋ ਗਈ ਸੀ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥" 230 ਸਾਲ 10 ਗੁਰੂ ਸਾਹਿਬਾਨ ਦੀ ਅਗਵਾਈ, ਅਮਲੀ ਜੀਵਨ ਅਤੇ ਮੁਕੰਮਲ ਸਰਪ੍ਰਸਤੀ ਵਿਚ ਇਸ ਦਾ ਵਿਕਾਸ ਹੁੰਦਾ ਰਿਹਾ। ਦਸ ਗੁਰੂ ਸਾਹਿਬਾਨ ਵਿਚ ਇਕੋ ਹੀ ਗੁਰੂ ਜੋਤ (ਅਕਾਲ ਜੋਤਿ) ਵਰਤਦੀ ਸੀ। ਉਨ੍ਹਾਂ ਦੀ ਬਾਣੀ ਦਾ ਭਾਵ, ਉਦੇਸ਼ ਤੇ ਵਿਚਾਰਧਾਰਾ ਇਕੋ ਹੀ ਸੀ।

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ।
ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰ ਪਲਟੀਐ।
(966)

ਇਕਾ ਬਾਣੀ ਇਕ ਗੁਰੁ ਇਕੋ ਸਬਦੁ ਵੀਚਾਰਿ।
ਸਚਾ ਸਉਦਾ ਹਟੁ ਸਚ ਰਤਨੀ ਭਰੇ ਭੰਡਾਰ।
(646)

ਸ਼੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੀ ਸਰਬਪੱਖੀ ਕ੍ਰਾਂਤੀ ਦਾ ਇਕ ਮਹੱਤਵਪੂਰਨ ਪਹਿਲੂ ਸੀ ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਨਿਓਟਿਆਂ ਨੂੰ ਓਟ ਆਸਰਾ, ਸਵੈਮਾਣ, ਗੌਰਵ, ਗੈਰਤ, ਅੱਣਖ ਅਤੇ ਬਰਾਬਰੀ ਯਕੀਨੀ ਬਣਾਉਣਾ। ਉਸ ਸਮੇਂ ਵਰਣ-ਵੰਡ ਕਾਰਨ ਅਖੌਤੀ "ਸੂਦਰ" ਅਤੇ ਜਗਤ ਜਨਨੀ "ਔਰਤ" ਦੀ ਘੋਰ ਨਿਰਾਦਰੀ ਅਤੇ ਅਪਮਾਨ ਹੋ ਰਿਹਾ ਸੀ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ, ਜੋ ਅਖੌਤੀ ਤੌਰ ਉਤੇ ਸੂਦਰ ਸੀ, ਨੂੰ ਆਪਣਾ ਸੰਗੀ, ਸਾਥੀ ਅਤੇ ਭਾਈ ਬਣਾਕੇ ਬਲੰਦ ਅਵਾਜ ਵਿਚ ਕਿਹਾ:-

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
(15)

ਤਥਾ

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥ (62)

ਤਥਾ

ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥ (504)

ਤਥਾ

ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥
ਆਗਿਆਕਾਰੀ ਸੁਘੜ ਸਰੂਪ ॥ (371)

ਤਥਾ

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ। (473)

ਇਸ ਅਨਮੋਲ ਗੁਰਮਤਿ ਵਿਚਾਰਧਾਰਾ ਦੀ ਸਿਖਰ ਸੀ, ਖਾਲਸੇ ਦੀ ਸਾਜਨਾ। ਖਾਲਸਾ ਇੱਕ ਆਦਰਸ਼ਕ ਮਨੁੱਖ ਸੀ ਜਿਸਨੂੰ ਗੁਰਬਾਣੀ ਵਿਚ ਗੁਰਸਿੱਖ, ਸਚਿਆਰ, ਗੁਰਮੁਖ, ਸੰਤ ਸਿਪਾਹੀ, ਬ੍ਰਹਮ ਗਿਆਨੀ ਕਿਹਾ ਗਿਆ ਹੈ। ਖਾਲਸਾ ਇਕ ਸਰਵ ਪੱਖੀ, ਸਰਬ ਪ੍ਰਕਾਰ ਦੇ ਸਦ ਗੁਣਾਂ ਨਾਲ ਭਰਪੂਰ, ਆਤਮ ਵਿਸ਼ਵਾਸ਼ੀ, ਸਵੈ ਨਿਰਭਰ, ਸੁਤੰਤਰ ਅਤੇ ਸੰਪੂਰਨ ਮਨੁੱਖ ਹੈ। ਖਾਲਸਾ ਸੰਤ ਵੀ ਹੈ ਸਿਪਾਹੀ ਵੀ, ਖਾਲਸਾ ਗੁਰੂ ਵੀ ਹੈ ਤੇ ਸਿੱਖ ਵੀ, ਖਾਲਸਾ ਗ੍ਰਿਹਸਤੀ ਵੀ ਹੈ ਤੇ ਯੋਗੀ ਵੀ, ਖਾਲਸਾ ਭਗਤ ਵੀ ਹੈ, ਸੂਰਬੀਰ ਵੀ ਹੈ ਤੇ ਦਾਤਾਰ ਵੀ ਹੈ। ਖਾਲਸਾ ਦ੍ਰਿੜ੍ਹ ਵੀ ਹੈ ਤੇ ਨਿਮਰ ਵੀ ਹੈ। ਖਾਲਸਾ ਨਿਰਭੈ ਵੀ ਹੈ ਤੇ ਨਿਰਵੈਰ ਵੀ ਹੈ। ਖਾਲਸਾ ਕ੍ਰਿਤੀ ਹੈ, ਗ੍ਰਹਿਸਥੀ ਹੈ, ਤਿਆਗੀ ਹੈ ਅਤੇ ਪਰਉਪਕਾਰੀ ਹੈ। ਖਾਲਸਾ ਮਹਾਂ ਦਾਨੀ ਹੈ। ਖਾਲਸਾ ਸ਼ਾਸ਼ਤਰ ਅਤੇ ਸ਼ਸ਼ਤਰ ਦਾ ਧਨੀ ਹੈ। ਖਾਲਸਾ ਸਭ ਦਾ ਮਿੱਤਰ ਹੈ, ਸਖਾ ਹੈ ਅਤੇ ਬੰਧਪ ਹੈ। ਚੰਗਿਆਈ ਕਰਨ ਲਈ ਸ਼ੇਰ ਹੈ ਪਰਤੂੰ ਬੁਰਾਈ, ਜਾਲਮ ਅਤੇ ਜੁਲਮ ਦੇ ਖਾਤਮੇ ਲਈ ਹਮੇਸ਼ਾ ਜੂਝ ਮਰਨ ਅਤੇ "ਸੁੱਭ ਕਰਮਨ" ਲਈ ਤਿਆਰ - ਬਰ - ਤਿਆਰ ਹੈ। ਖਾਲਸਾ "ਹੁਕਮਿ ਰਜਾਈ" ਅਨੁਸਾਰ ਚੱਲਣ ਵਾਲਾ, ਭਾਣੇ ਵਿਚ ਪਰਪੱਕਤਾ ਨਾਲ ਵਿਚਰਨ ਵਾਲਾ ਸ਼ਬਦ ਗੁਰੂ ਦਾ ਦ੍ਰਿੜ ਵਿਸਵਾਸੀ "ਹੁਕਮੀ ਬੰਦਾ" ਹੈ। ਖਾਲਸਾ ਸਦੀਵਕਾਲੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਖਾਲਸਾ ਹਰ ਪ੍ਰਕਾਰ ਦੇ ਗਿਆਨ ਅਤੇ ਸ਼ਕਤੀਆਂ ਦਾ ਭੰਡਾਰ ਹੈ ਇਸ ਲਈ ਨਿਰੰਜਨ ਰੂਪ ਹੈ। ਇਹ ਇਕ ਅਜਿਹੀ ਸਖਸ਼ੀਅਤ ਹੈ ਜਿਸ ਬਾਰੇ ਗੁਰੂ ਅੰਗਦ ਦੇਵ ਜੀ ਨੇ ਫ਼ਰਮਾਇਆ ਹੈ।

ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ।
ਨਾਨਕ ਤਾਕਾ ਦਾਸ ਹੈ ਸੋਈ ਨਿਰੰਜਨ ਦੇਉ।
(ਆਸਾ ਦੀ ਵਾਰ)

ਤਥਾ

ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥ (861)

ਖਾਲਸਾ ਸਿੱਧਾ ਪਰਮਾਤਮਾ ਨਾਲ ਸਬੰਧਤ ਹੈ। ਆਪਣੇ ਸਤਿਗੁਰੂ ਨਾਲ ਓਤ-ਪੋਤ ਖਾਲਸਾ ਆਤਮਿਕ ਤੌਰ ਤੇ ਹਰਿ

ਤੋਂ ਬਿਨਾਂ ਉਹ ਕਿਸੇ ਦੇ ਅਧੀਨ ਨਹੀਂ, ਕਿਸੇ ਦਾ ਮੁਹਤਾਜ ਨਹੀਂ, ਖਾਲਸਾ ਸੁਤੰਤਰ ਹੈ। ਪਰਮਾਤਮਾ ਅਤੇ ਖਾਲਸੇ ਦੇ ਦਰਮਿਆਨ ਕੋਈ ਵਿੱਚ ਵਿਚੋਲਾ ਨਹੀਂ ਹੈ। ਉਸ ਦਾ ਸਤਿਗੁਰੂ ਹੀ ਉਸ ਲਈ "ਗੁਰੁ ਪਰਮੇਸਰੁ ਏਕੋ ਜਾਣੁ।" (864) ਹੈ। ਇਸ ਲਈ ਉਹ ਸ਼ਬਦ ਦੀ ਨਿਰੰਜਨੀ ਜੋਤ ਦਾ ਪੁਜਾਰੀ ਹੈ। ਖਾਲਸਾ ਅਕਾਲ ਪੁਰਖ ਦੇ ਹੁਕਮ ਵਿਚ ਹੈ ਇਸ ਲਈ ਇਸ ਨੂੰ ਧੁਰੋਂ ਸਰਦਾਰੀ ਪ੍ਰਾਪਤ ਹੈ। ਇਸ ਬਾਰੇ ਗੁਰਬਾਣੀ ਵਿਚ ਫੁਰਮਾਇਆ ਹੈ

ਸਚੇ ਕੀ ਸਿਰਕਾਰ ਜੁਗਿ ਜੁਗਿ ਜਾਣੀਐ।
ਹੁਕਮਿ ਮੰਨਿਹਿ ਸਿਰਦਾਰੁ ਦਰਿ ਦੀਬਾਣੀਐ। (142)

ਖਾਲਸਾ ਕਿਸੇ ਪ੍ਰਕਾਰ ਦੇ ਕਰਮ ਕਾਂਡ ਵਹਿਮ ਭਰਮ ਨੂੰ ਨਹੀਂ ਮੰਨਦਾ। ਜਿਸਦੇ ਹਿਰਦੇ ਅੰਦਰ ਪਰਮਾਤਮਾ ਦਾ ਪ੍ਰਤਖ ਗਿਆਨ ਜਗਮਗਾਉਂਦਾ ਹੈ ਅਤੇ ਜਿਸ ਦੇ ਮਨ ਵਿਚੋਂ ਆਗਿਆਨਤਾ ਦਾ ਭਰਮ ਮਿਟ ਜਾਂਦਾ ਹੈ, ਉਹ ਹੀ ਅਸਲ ਵਿਚ ਖਾਲਸਾ ਹੈ। ਗੁਰੂ ਜੀ ਨੇ ਖਾਲਸੇ ਦਾ ਸਿਰਫ਼ ਆਦਰਸ਼ ਹੀ ਨਹੀਂ ਪੇਸ਼ ਕੀਤਾ ਸਗੋਂ ਆਪ ਅਮਲੀ ਰੂਪ ਵਿਚ ਖਾਲਸਾ ਬਣਕੇ ਵੀ ਮਿਸਾਲ ਪੇਸ਼ ਕੀਤੀ ਹੈ।

ਖਾਲਸ ਖਾਸ ਕਹਾਵੈ ਸੋਈ, ਜਾਕੇ ਹਿਰਦੈ ਭਰਮ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ।
(ਗੁਰੂ ਸੋਭਾ)

ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।
(ਤੇਤੀ ਸਵੱਯੇ)

30 ਮਾਰਚ, 1699 ਸੰਮਤ 1756 ਦੀ ਵਿਸਾਖੀ ਦੇ ਦਿਹਾੜੇ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਾਜਨਾ ਕੀਤੀ। ਇਸੇ ਪਵਿੱਤਰ ਸਥਾਨ ਤੇ ਅੱਜ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸੁਸ਼ੋਭਿਤ ਹੈ। ਗੁਰੂ ਨਾਨਕ ਦੇਵ ਜੀ ਨੇ ਜਿਸ ਤਰ੍ਹਾਂ ਸਿੱਖੀ ਧਾਰਨ ਲਈ ਸਿਰ ਦੇਣ ਦੀ ਸ਼ਰਤ ਰੱਖੀ ਸੀ, ਉਸੇ "ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" (1412) ਅਤੇ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਦਿੱਤੇ, "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥" (918) ਸ੍ਰੀ ਗੁਰੂ ਰਾਮਦਾਸ ਜੀ ਵੱਲੋਂ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥" (558) ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥" (1102) ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਗੁਰੂ ਜੀ ਨੇ ਭਰੇ ਦਿਵਾਨ ਵਿਚ ਸਿੱਖਾਂ ਨੂੰ ਸੀਸ ਭੇਟ ਕਰਨ ਦੀ ਮੰਗ ਕੀਤੀ। ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਦੀਵਾਨ ਵਿਚੋਂ ਪੰਜ ਸਿੰਘ ਵਾਰੋ-ਵਾਰੀ ਆਪਣਾ ਸੀਸ ਗੁਰੂ ਚਰਨਾਂ ਵਿਚ ਭੇਟ ਕਰਨ ਲਈ ਉਠੇ। ਇਹਨਾਂ ਸੀਸ ਭੇਟ ਕਰਕੇ ਗੁਰੂ ਵਾਲੇ "ਸਚਿਆਰ" ਤਥਾ ਖਾਲਸਾ ਸਜਣ ਵਾਲੇ ਗੁਰਸਿੱਖਾਂ ਦਾ ਦੇਸ ਦੀਆਂ ਵੱਖ ਵੱਖ ਥਾਂਵਾਂ, ਵੱਖ ਵੱਖ ਸਥਾਨਕ ਸਭਿਆਚਾਰਾਂ, ਵੱਖ ਵੱਖ ਸਥਾਨਕ ਭਾਸਾਵਾਂ, ਜੀਵਨ ਵਿਚ ਵੱਖ ਵੱਖ ਸਰੋਕਾਰਾਂ, ਅਕੀਦਿਆ, ਸੰਸਕਾਰਾਂ, ਵੱਖ ਵੱਖ ਕਿਤਿਆਂ ਅਤੇ ਵੱਖ ਵੱਖ ਜਾਤਾਂ ਨਾਲ ਸਬੰਧ ਸੀ। ਇਹ ਸਾਰੀ ਖੇਡ ਭਾਰਤ ਦੇ ਤਤਕਾਲੀਨ ਸਭਿਆਚਾਰ, ਸਮਾਜਿਕ ਧਾਰਮਿਕ ਦਸ਼ਾ, ਜਾਤ ਪਾਤੀ ਸਿਸਟਮ, ਊਚ ਨੀਚ ਦੀਆਂ ਮਾਨਤਾਵਾਂ ਵਿਚ ਗ੍ਰਹਸਥ ਸਮਾਜ ਦੇ ਸਾਹਮਣੇ ਇਕ ਹੈਰਾਨੀਕੁਨ ਅਤੇ ਅਸਚਰਜ ਕਰਨ ਵਾਲੀ ਸੀ। ਭਾਈ ਦਇਆ ਰਾਮ ਖੱਤਰੀ ਵਾਸੀ ਲਾਹੌਰ (ਪਾਕਿਸਤਾਨ), ਭਾਈ ਧਰਮ ਦਾਸ ਜਾਟ ਵਾਸੀ ਹਸਤਨਾਪੁਰ (ਉਤਰਾਖੰਡ), ਭਾਈ ਹਿੰਮਤ ਰਾਏ, ਝੀਵਰ ਵਾਸੀ ਜਗਨਨਾਥਪੁਰੀ (ਉੜੀਸਾ), ਭਾਈ ਮੁਹਕਮ ਚੰਦ ਛੀਂਬਾ ਵਾਸੀ ਦਵਾਰਕਾਪੁਰੀ (ਗੁਜਰਾਤ) ਅਤੇ ਭਾਈ ਸਾਹਬ ਚੰਦ ਨਾਈ ਵਾਸੀ ਬਿਦਰ (ਮਹਾਰਾਸਟਰਾ) ਦੇ ਸਨ। ਜਗਨਨਾਥਪੁਰੀ ਅਤੇ ਦਵਾਰਕਾ ਜੀ ਹਿੰਦੂਆਂ ਦੀਆਂ ਚਾਰ ਪੁਰੀਆਂ ਪਵਿੱਤਰ ਧਾਰਮਿਕ ਅਸਥਾਨਾਂ ਵਿਚੋਂ ਦੋ ਹਨ। ਦਵਾਰਕਾਪੁਰੀ ਦਾ ਸਿਧਾ ਸਬੰਧ ਭਗਵਾਨ ਕ੍ਰਿਸ਼ਨ ਜੀ ਨਾਲ ਹੈ ਅਤੇ ਜਗਨਨਾਥਪਰੀ ਦਾ ਸਬੰਧ ਸੁਭੱਦਰਾ ਜੀ ਅਤੇ ਬਲਭੱਦਰ ਜੀ ਨਾਲ ਹੈ। ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਨਵੇਂ ਬਸਤਰ ਤੇ ਸ਼ਸਤਰ ਪਹਿਨਾਏ। ਖੰਡੇ ਬਾਟੇ ਦਾ ਅੰਮ੍ਰਿਤ ਹੱਥੀਂ ਤਿਆਰ ਕਰਕੇ ਉਨ੍ਹਾਂ ਨੂੰ ਛਕਾਇਆ ਅਤੇ ਆਪਣੇ "ਪਿਆਰਿਆਂ" ਦੀ ਪਦਵੀ ਦਿੱਤੀ। ਇਨ੍ਹਾਂ ਸਭਨਾਂ ਦੇ ਨਾਵਾਂ ਨਾਲ ਸਿੰਘ ਪਦ ਲਾਇਆ ਗਿਆ। ਇਨ੍ਹਾਂ ਦੇ ਨਵੇਂ ਨਾਂ ਰੱਖੇ ਗਏ, ਭਾਈ ਦਯਾ ਸਿੰਘ, ਭਾਈ ਧਰਮ ਸਿੰਘ,

ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ। ਇਨ੍ਹਾਂ ਦਾ ਪੁਰਾਣਾ ਕੁੱਲ ਨਾਸ, ਜਾਤ ਨਾਸ, ਵਰਣ ਨਾਸ ਕਰਕੇ ਖਾਲਸੇ ਦਾ ਲਕਬ ਅਤੇ ਰੂਪ ਬਖਸ਼ਿਆ ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" (611) ਦੀ ਖੇਡ ਪ੍ਰਗਟ ਕਰ ਦਿਤੀ। ਇਹੋ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਪੁਜੀ ਸਾਹਿਬ ਵਿਚ "ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥" ਗੁਰੂ ਰੂਪ "ਖਾਲਸਾ ਪੰਥ" ਸੀ। ਸਚਿਆਰ ਸੀ। ਗੁਰਮੁਖ ਸੀ, ਬ੍ਰਹਮ ਗਿਆਨੀ ਸੀ, ਸੰਤ ਸੀ, ਸਿਪਾਹੀ ਸੀ। ਫਿਰ ਇਨ੍ਹਾਂ ਤੋਂ ਆਪ ਅੰਮ੍ਰਿਤ ਛਕ ਕੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਸੱਜਕੇ ਗੁਰੂ ਚੇਲੇ ਦਾ ਫਰਕ ਮਿਟਾ ਦਿਤਾ। ਭਾਈ ਗੁਰਦਾਸ ਸਿੰਘ ਜੀ ਨੇ ਲਿਖਿਆ :-

ਗੁਰ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਦੀਆਂ ਤੋਂ ਚਲੀ ਆ ਰਹੀ ਗੁਰੂ ਚੇਲੇ ਦੀ ਪ੍ਰਥਾ ਦਾ ਅੰਤ ਕਰ ਦਿੱਤਾ। ਉਨ੍ਹਾਂ ਨੇ ਆਪਣੇ ਹੱਥੀਂ ਖਾਲਸਾ ਸਜਾਏ ਪੰਜਾਂ ਸਿੰਘਾਂ ਦੇ ਹੱਥੋਂ ਆਪ ਅੰਮ੍ਰਿਤ ਪਾਨ ਕੀਤਾ। ਹੁਣ ਗੁਰੂ ਉਹਨਾਂ ਪੰਜ ਪਿਆਰਿਆਂ ਦੇ ਅੰਦਰ ਸੀ, ਗੁਰੂ ਉਹਨਾਂ ਦੇ ਅੰਗ ਸੰਗ ਸੀ, ਸਨਮੁਖ ਸੀ, ਹਾਜਰ ਨਾਜਰ ਸੀ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਂ ਸਿੰਘਾਂ ਨੂੰ ਗੁਰੂ ਦੀ ਇਕ ਸੰਸਥਾ ਦਾ ਰੂਪ ਦੇ ਦਿੱਤਾ ਤਾਂ ਜੋ ਗੁਰਮਤਿ ਦਾ ਪ੍ਰਚਾਰ ਨਿਰੰਤਰ, ਸਰਵਕਾਲ ਤੇ ਸਰਵ ਥਾਂ ਕੀਤਾ ਜਾ ਸਕੇ।

ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਪੰਜ ਰਹਿਤਵਾਨ ਸਿੰਘਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਰਹਿਕੇ ਅੰਮ੍ਰਿਤ ਸੰਚਾਰ ਕਰਨ ਦਾ ਅਧਿਕਾਰ ਦੇ ਦਿੱਤਾ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਸਾਹਿਬ ਵਿਚ ਪੰਚ ਭਾਵ ਗੁਰਮੁਖ ਨੂੰ ਸ੍ਰੇਸ਼ਟ ਤੇ ਆਦਰਯੋਗ ਆਖਿਆ ਗਿਆ ਹੈ। ਗੁਰਬਾਣੀ ਵਿਚ ਸਿੱਖ ਤੇ ਗੁਰੂ ਨੂੰ ਇਕ ਹੀ ਸਮਝਿਆ ਗਿਆ ਹੈ ਕਿਉਂਕਿ ਦੋਵਾਂ ਦਾ ਅਧਾਰ ਇਕੋ ਗੁਰਮਤਿ ਸਿਧਾਂਤ ਹੁੰਦਾ ਹੈ। ਇਹ ਸ਼ਬਦ ਅਤੇ ਸੁਰਤ ਦੇ ਆਪਸੀ ਸਬੰਧ ਦੇ ਰਹੱਸ ਦਾ ਹੀ ਖੇਲ ਹੈ। ਇਸ ਵਿਚ ਮਨੁੱਖ ਨੇ ਆਪਣੀ "ਸੁਰਤ" ਨੂੰ ਇਤਨਾ ਬੁਲੰਦੀ ਉਤੇ ਪਹੁੰਚਾਉਣਾ ਹੈ ਕਿ ਉਹ "ਸ਼ਬਦ ਗੁਰੂ" ਨਾਲ ਓਤਪੋਤ - ਇਕ ਰੂਪ - ਹੋ ਜਾਵੇ। ਗੁਰਵਾਕ ਹੈ:-

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ।
(ਆਸਾ ਮਹਲਾ 5)

ਸ੍ਰੀ ਗੁਰੂ ਅਮਰਦਾਸ ਜੀ ਗੁਰੂ ਚੇਲੇ ਦੇ ਸਿਧਾਂਤ ਬਾਰੇ ਇਉਂ ਫਰਮਾਉਂਦੇ ਹਨ:

ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ॥ (797)

ਤਥਾ

ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥ (517)

ਸ੍ਰੀ ਗੁਰੁ ਰਾਮਦਾਸ ਜੀ ਵੀ ਇਸੇ ਗੁਰੂ-ਚੇਲੇ ਦੇ ਸਿਧਾਂਤ ਬਾਰੇ ਇਸ ਤਰ੍ਹਾਂ ਸਪੱਸਟ ਕਰਦੇ ਹਨ:-

ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ ॥ (669)

ਤਥਾ

ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥ (758)

ਸ੍ਰੀ ਗੁਰੁ ਨਾਨਕ ਦੇਵ ਜੀ ਵੱਲੋਂ ਦਿਤੇ ਇਸ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" (943) ਦੇ ਸਿਧਾਂਤ ਨੂੰ ਲੰਮਾ ਪੈਂਡਾ ਤੈਹ ਕਰਦਿਆਂ ਅੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉਤੇ ਸੰਸਾਰੀ ਪੱਧਰ ਉਤੇ ਉਕਤ ਸਿਧਾਂਤ ਨੂੰ ਪ੍ਰਗਟ ਕਰ ਦਿਤਾ।

ਇਹ ਪੰਚ ਜਾਂ ਬ੍ਰਹਮ ਗਿਆਨੀ ਸਿੱਖ ਖਾਲਸੇ ਦੀ ਰਹਿਣੀ ਬਹਿਣੀ ਵਿਚ ਪੂਰਨ ਹੋਣੇ ਚਾਹੀਦੇ ਹਨ। ਇਨ੍ਹਾਂ ਦੀ ਰਹਿਤ ਮਰਿਆਦਾ ਨਿਸ਼ਚਿਤ ਹੈ ਜੋ ਕਿਸੇ ਵੀ ਸੂਰਤ ਵਿਚ ਭੰਗ ਨਹੀਂ ਹੋਣੀ ਚਾਹੀਦੀ। ਖਾਲਸਾ "ਸਾਬਤ ਸੂਰਤ ਦਸਤਾਰ ਸਿਰਾ" ਦੇ ਆਦਰਸ਼ ਅਨੁਸਾਰ ਹੋਣਾ ਚਾਹੀਦਾ ਹੈ। ਇਸ ਲਈ ਸਤ, ਸੰਤੋਖ, ਸੰਜਮ, ਪ੍ਰਭੂ ਦੇ ਭਉ ਤੇ ਭਾਉ ਅਤੇ (ਧੀਸ਼ਛੀਫਲੀਂਓ) ਜਾਬਤੇ ਉਤੇ ਅਧਾਰਤ ਪੰਜ ਕਕਾਰੀ ਰਹਿਤ-ਮਰਿਯਾਦਾ ਅਨੁਸਾਰ ਪੰਜ ਕਕਾਰ- ਕੱਛ, ਕੇਸ, ਕਿਰਪਾਨ, ਕੰਘਾ ਤੇ ਕੜਾ ਦਾ ਧਾਰਨ ਕਰਨਾ ਜ਼ਰੂਰੀ ਹੈ ਅਤੇ ਚਾਰ ਕੁਰਹਿਤਾਂ ਇਸ ਲਈ ਮਨ੍ਹਾਂ ਹਨ-ਤਮਾਕੂ, ਕੁਠਾ, ਪਰ ਇਸਤਰੀ ਗਮਨ ਅਤੇ ਰੋਮਾਂ ਦੀ ਬੇਅਦਬੀ। ਇਸ ਤੋਂ ਇਲਾਵਾ ਖਾਲਸਾ ਲਈ ਬਾਣੀ ਤੇ ਬਾਣਾ ਦੋਵੇਂ ਇਕੋ ਜਿਹੇ ਜ਼ਰੂਰੀ ਹਨ। ਇਹ ਰਹਿਤ ਮਰਿਆਦਾ ਮਨੁੱਖ ਨੂੰ ਅਜੋਕੀਆਂ "ਏਡਜ਼" ਵਰਗੀਆਂ ਅਨੇਕਾਂ ਮਾਰੂ ਅਤੇ ਭਿਆਨਕ ਬਿਮਾਰੀਆਂ ਤੋਂ ਬਚੇ ਰਹਿਣ ਦੀ ਜਾਮਨ ਹੈ। ਖਾਲਸੇ ਲਈ ਸਤਿਗੁਰਾਂ ਦਾ ਉਪਦੇਸ਼ ਹੈ:

ਸਿਖੀ ਸਿਖਿਆ ਗੁਰ ਵੀਚਾਰਿ ॥ (465)

ਤਥਾ

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (62)

ਖਾਲਸੇ ਨੇ ਗੁਰਬਾਣੀ ਨੂੰ ਗੁਰੂ ਮੰਨਣਾ ਹੈ ਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਕੇ ਨਾਮ ਦੇ ਅੰਮ੍ਰਿਤ ਵਿਚ ਆਪਣੇ ਮਨ ਨੂੰ ਰੰਗਣਾ ਹੈ। ਖਾਲਸੇ ਨੂੰ ਸ਼ਸਤਰ ਬਸਤਰ ਸਜਾਕੇ ਰੱਖਣੇ ਚਾਹੀਦੇ ਹਨ। ਖਾਲਸੇ ਦਾ ਉਦੇਸ਼ ਸਿਰਫ਼ ਆਪਣੇ ਲਈ ਜੀਣਾ ਨਹੀਂ ਇਹ "ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥" (875) ਦੇ ਸਿਧਾਂਤ ਦਾ ਧਾਰਨੀ ਇਕ ਮਹਾਨ ਪਰਉਪਕਾਰੀ, ਸੰਘਰਸ਼ੀ ਯੋਧਾ ਅਤੇ ਅਜ਼ੀਮ ਕਿਸਮ ਦਾ ਮਹਾਦਾਨੀ ਅਤੇ ਤਿਆਗੀ ਹੋਣਾ ਵੀ ਹੈ ਇਸਨੇ ਧਰਤੀ ਤੇ ਮਜ਼ਲੂਮਾਂ ਦੀ ਸਹਾਇਤਾ ਅਤੇ ਰੱਖਿਆ ਕਰਨੀ ਹੈ ਤੇ ਜ਼ਾਲਮਾਂ ਦਾ ਵਿਰੋਧ ਕਰਨਾ ਹੈ ਭਾਂਵੇ ਅਜਿਹਾ ਕਰਦਿਆਂ ਉਸਨੂੰ ਆਪਣੇ ਜੀਵਨ ਦਾ ਬਲੀਦਾਨ ਵੀ ਦੇਣਾ ਪੈ ਸਕਦਾ ਹੋਵੇ। ਇਸਨੂੰ ਆਪਣਾ ਤਨਮਨ ਧਨ ਗੁਰੂ ਨੂੰ ਸੌਂਪ ਦੇਣਾ ਚਾਹੀਦਾ ਹੈ। ਖਾਲਸੇ ਲਈ ਇਹ ਸ਼ਰਤ ਗੁਰੂ ਨਾਨਕ ਦੇਵ ਜੀ ਨੇ ਹੀ ਰੱਖ ਦਿੱਤੀ ਸੀ।

1. ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰ ਧਰੀਜੈ ਸਿਰ ਦੀਜੈ ਕਾਣਿ ਨ ਕੀਜੈ।
2. ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (1105)
3. ਧੰਨ ਜੀਉ ਤਿਹ ਕੋ ਜਗੁ ਮੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ।
ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।

ਖਾਲਸਾ ਅਕਾਲ ਪੁਰਖ ਪਾਸੋਂ ਦੁਨੀਆਂ ਤੋਂ ਨਿਵੇਕਲੀ ਅਤੇ ਨਿਰਾਲੀ ਮੰਗ ਕਰਦਾ ਹੈ ਜੋ ਦੁਨੀਆਵੀ ਅਤੇ ਪਦਾਰਥਵਾਦੀ ਸੋਚ ਦੇ ਧਾਰਨੀ ਲੋਕਾਂ ਦੀ ਨਹੀਂ ਹੈ। ਖਾਲਸਾ ਮਾਂਗਤ ਨਹੀਂ ਖਾਲਸਾ ਦਾਨੀ ਹੈ ਅਤੇ ਦਾਤਾ ਹੈ:

ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ।
ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ।
ਸੱਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰ ਦੀਜੈ।

ਤਥਾ

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਣੀ ਜੀਤ ਕਰੋਂ।
ਅਰਿ ਸਿਖ ਹੋ ਆਪਨੇ ਹੀ ਮਨ ਕੋ ਯਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ। (ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਇਹ ਹੈ ਖਾਲਸੇ ਦਾ ਅੰਦਰਲਾ ਰੂਪ ਕਿ ਗਿਆਨ ਦਾ ਝਾੜੂ ਲੈ ਕੇ ਮਨ ਦੀ ਕਾਇਰਤਾ ਨੂੰ ਹੂੰਝ ਕੇ ਬਾਹਰ ਕੱਢ ਦੇਵੇ ਅਤੇ ਹਮੇਸ਼ਾ ਹੀ ਚੜ੍ਹਦੀ ਕਲਾ ਵਿਚ ਵਿਚਰੇ। ਖਾਲਸੇ ਨੇ ਅਜਿਹਾ ਹੀ ਕੀਤਾ। ਚਪੜ ਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਸਾਥੀ ਸਿਖ ਯੋਧਿਆਂ ਨੇ ਮੁਗਲਾਂ ਦੀ ਹਾਥੀ ਘੋੜਿਆਂ ਦੀ ਸੈਨਾ ਨੂੰ ਮਿੱਟੀ ਵਿਚ ਰੋਲ ਦਿੱਤਾ ਅਤੇ 12 ਮਈ 1710 ਈ. ਨੂੰ ਸਰਹੰਦ ਦੀ ਧਰਤੀ ਤੇ ਸਿਖ ਰਾਜ ਦਾ ਕੇਸਰੀ ਪਰਚਮ ਲਹਿਰਾ ਦਿੱਤਾ। ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਜਥੇ: ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਬਾਬਾ ਮਹਾਰਾਜ ਸਿੰਘ (ਉੱਚੀ ਰਬੋਂ) ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਰਗੇ ਯੋਧੇ ਖਾਲਸਾ ਪੰਥ ਵਿਚ ਪੈਦਾ ਹੋਏ ਜਿਨ੍ਹਾਂ ਨੇ ਬਦੇਸ਼ੀ ਜਰਵਾਣਿਆਂ ਨੂੰ ਬਾਹਰ ਧਕੇਲ ਦਿੱਤਾ। ਸਰਦਾਰ ਹਰੀ ਸਿੰਘ ਨਲੂਆ ਵਰਗੇ ਜਰਨੈਲ ਹੋਏ ਜਿਨ੍ਹਾਂ ਤੋਂ ਖੂੰਖਾਰ ਪਠਾਣ ਵੀ ਭੈ ਖਾਂਦੇ ਸਨ। ਉਸ ਇਲਾਕੇ ਦੀਆਂ ਇਸਤਰੀਆਂ ਅਜੇ ਵੀ ਆਪਣੇ ਬੱਚਿਆਂ ਨੂੰ ਰੋਣ ਤੋਂ ਚੁੱਪ ਕਰਾਉਣ ਲਈ "ਹਰੀਆ ਰਾਗਲੇ" ਕਹਿ ਕੇ ਡਰਾਉਂਦੀਆਂ ਹਨ। ਖਾਲਸੇ ਅੰਦਰ ਇਹ ਗੁਰਮਤਿ ਦੀ ਹੀ ਤਾਕਤ ਸੀ। ਦਾਤਿ ਸੀ। ਆਪਣੇ ਗੁਰੂ ਉਤੇ ਅਡਿੱਗ, ਅਟੁੱਟ ਅਤੇ ਦ੍ਰਿੜ ਭਰੋਸਾ ਸੀ। ਭਾਂਵੇ ਖਾਲਸੇ ਨੇ ਅਨੇਕਾਂ ਬੇਜੋੜ, ਅਸਾਵੀਆਂ ਅਤੇ ਬੇਮਿਸਾਲ ਜੰਗਾਂ ਲੜੀਆਂ ਪਰ ਉਨ੍ਹਾਂ ਨੂੰ ਸਿਖ ਇਤਿਹਾਸ ਦਾ ਅੰਗ ਹੋਣ ਕਰਕੇ ਦੂਜੀਆਂ

ਕੌਮਾਂ ਨੇ ਈਰਖਾਵੱਸ ਪੂਰੀ ਤਰ੍ਹਾਂ ਨਹੀਂ ਸੀ ਜਾਣਿਆ ਅਤੇ ਪਛਾਣਿਆਂ ਪਰਤੂੰ ਸਿੱਖ ਰਾਜਨੀਤਕ ਅਤੇ ਧਾਰਮਿਕ ਨੇਤਾਵਾਂ, ਸਿੱਖ ਬੁਧੀ ਜੀਵੀਆਂ ਅਤੇ ਸਿੱਖ ਲੇਖਕਾਂ ਨੇ ਵੀ ਆਪਣਾ ਇਖਲਾਕੀ ਫਰਜ ਨਹੀਂ ਨਿਭਾਇਆ ਸਗੋਂ ਇਕ ਕੌਮੀ ਕੁਤਾਹੀ ਕੀਤੀ ਹੈ। ਖਾਲਸਾ ਪੰਥ ਦਾ ਦੁਨੀਆਂ ਦਾ ਸਭ ਤੋਂ ਵਡਮੁਲਾ ਸਿਧਾਂਤ, ਫਲਸਫਾ, ਇਤਿਹਾਸ, ਲਾਮਿਸਾਲ ਸ਼ਹੀਦੀਆਂ ਅਤੇ ਜਿੱਤਾਂ ਦੀ ਅਦੁੱਤੀ ਵਿਰਾਸਤ ਹੈ ਪਰਤੂੰ ਅਸੀਂ ਅਵੇਸਲੇ ਰਹੇ। ਸੰਭਾਲ ਹੀ ਨਹੀਂ ਸਕੇ। ਇਸਦੇ ਮੁਕਾਬਲੇ ਤੇ ਅੰਗਰੇਜ਼ ਰਾਜ ਸਮੇਂ 36 ਸਿੱਖ ਬਟਾਲੀਅਨ ਦੇ 21 ਸਿੱਖ ਫੌਜੀ ਯੋਧਿਆਂ ਦੇ ਸਰੇ ਅੰਜਾਮ ਦਿਤੇ ਸਾਰਾਗੜ੍ਹੀ ਦੇ ਸਾਕੇ ਨੂੰ ਅੰਗਰੇਜ਼ ਅਫ਼ਸਰਾਂ ਨੇ ਅੱਖੀਂ ਵੇਖਿਆ ਅਤੇ ਵਾਇਰਲੈਸ ਤੇ ਕੰਨੀਂ ਸੁਣਿਆ ਸੀ। ਬਰਤਾਨੀਆਂ ਦੀ ਸਰਕਾਰ ਨੇ ਖਾਲਸੇ ਦੀ ਇਸ ਲਾਸਾਨੀ ਬੀਰਤਾ, ਕੁਰਬਾਨੀ ਤੇ ਨਿਰਭੈਤਾ ਦੀ ਆਪਣੀ ਪਾਰਲੀਮੈਂਟ ਵਿਚ ਸ਼ਲਾਘਾ ਕੀਤੀ ਅਤੇ ਫਰਾਂਸ ਦੇ ਸਕੂਲਾਂ ਵਿਚ ਸਿੱਖਾਂ ਦੀ ਸਾਰਾਗੜ੍ਹੀ ਦੇ ਸਥਾਨ ਉਤੇ ਅਦੁੱਤੀ ਕੁਰਬਾਨੀ ਦੀ ਸ਼ਾਨਦਾਰ ਦਾਸਤਾਨ ਪੜ੍ਹਾਈ ਜਾਂਦੀ ਹੈ ਅਤੇ ਇਸ ਤਰ੍ਹਾਂ ਖਾਲਸੇ ਦੀ ਸੂਰਬੀਰਤਾ ਨੂੰ ਸੀਸ ਨਿਵਾਇਆ ਜਾਂਦਾ ਹੈ। ਦੁਖਦਾਇਕ ਹੀ ਹੈ ਕਿ ਖਾਲਸਾ ਪੰਥ ਅਤੇ ਇਸ ਦੀ ਨਵੀਂ ਨੌਜੁਆਨ ਪਨੀਰੀ ਨੂੰ ਸਾਰਾਗੜ੍ਹੀ ਦੇ ਅਦੁਤੀ ਸੰਘਰਸ਼ ਅਤੇ ਲਾਸਾਨੀ ਕੁਰਬਾਨੀ ਬਾਰੇ ਕੁਝ ਜਾਣਕਾਰੀ ਹੀ ਨਹੀਂ ਹੈ। ਆਪਣੇ ਸਿਧਾਂਤ, ਵਿਰਾਸਤ, ਸਰੋਤ ਅਤੇ ਇਤਿਹਾਸ ਨਾਲੋਂ ਟੱਟ ਚੁੱਕੀਆਂ ਕੌਮਾਂ ਸਫ਼ੇ ਧਰਤੀ ਤੋਂ ਖਤਮ ਹੋ ਜਾਂਦੀਆਂ ਹਨ। ਜਦੋਂ ਕਿ ਸ਼ਾਨਮੱਤਾ ਇਤਿਹਾਸ ਅਤੇ ਮਾਣਮੱਤੀ ਵਿਰਾਸਤਾਂ ਸਾਨੂੰ ਮਾਣ, ਗੌਰਵ, ਗੈਰਤ ਅਤੇ ਨਿਵੇਕਲੀ ਜੀਵਨ ਜਗਤ ਅਤੇ ਜੋਸ਼-ਜਜ਼ਬਾ ਬਖਸ਼ਦੇ ਹਨ। ਜਿਸ ਦਾ ਸਦਕਾ ਕੌਮਾਂ ਸਿਰ ਉਚਾ ਚੁੱਕਕੇ ਗੌਰਵ ਅਤੇ ਸਵੈਮਾਣ ਨਾਲ ਜਿਉਂਦੀਆਂ ਹਨ ਅਤੇ ਸੰਸਾਰ ਉਹਨਾਂ ਦਾ ਸਤਿਕਾਰ ਕਰਦਾ ਹੈ।

ਖਾਲਸੇ ਦੀ ਉਪਮਾ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਹੁਤ ਕੁਝ ਕਿਹਾ ਹੈ। ਖਾਲਸੇ ਨੂੰ ਆਪਣਾ ਰੂਪ, ਆਪਣਾ ਇਸ਼ਟ ਸਹਿਰਦ, ਆਪਣਾ ਪਿੰਡ ਪਰਾਨ ਤੇ ਸਤਿਗੁਰੂ ਪੂਰਾ ਅਤੇ ਸੱਜਣ ਸੂਰਾ ਆਖਕੇ ਖਾਲਸੇ ਦੀ ਉਪਮਾ ਵਰਣਨ ਤੋਂ ਬਾਹਰ ਦੱਸੀ ਹੈ ਤੇ ਅਖੀਰ ਇਹ ਵੀ ਕਿਹਾ ਹੈ ਕਿ ਇਹਦੇ ਵਿਚ ਕੋਈ ਅਤਿਕਥਨੀ ਨਹੀਂ ਹੈ ਇਹ ਮੈ ਪਾਰਬ੍ਰਹਮ ਤੇ ਗੁਰੂ ਨਾਨਕ ਨੂੰ ਸਾਖੀ ਰੱਖਕੇ ਕਹਿ ਰਿਹਾ ਹਾਂ।

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹੌਂ ਕਰੌ ਨਿਵਾਸ।
ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ ਕਹੀਅਤਿ ਬਿਰਦ।
ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।
ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।
ਸੇਸ ਰਸਨ ਸਾਰਦ ਸੀ ਬੁਧ। ਤਦਪ ਨ ਉਪਮਾ ਬਰਨਤ ਸੁਧ।
ਯਾ ਮੈ ਰੰਚ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰ ਨਾਨਕ ਸਾਖੀ। (ਸਰਬ ਲੋਹ ਗ੍ਰੰਥ)

ਖਾਲਸਾ ਗੁਰੂ ਦਾ ਪੈਰੋਕਾਰ ਹੀ ਨਹੀਂ ਸਗੋਂ ਗੁਰੂ ਘਰ, ਗੁਰੂ ਗ੍ਰੰਥ, ਗੁਰੂ ਪੰਥ ਅਤੇ ਖਾਲਸਾਈ ਲਾਸਾਨੀ ਵਿਰਾਸਤ ਦਾ ਅਸਲੀ ਵਾਰਿਸ ਵੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਨਾਲ ਜੰਗ ਜੁਧ ਕਰਨ ਲਈ ਜਾਂ ਕਿਸੇ ਵਿਸ਼ੇਸ ਧਰਮ ਦੀ ਰਾਖੀ ਲਈ ਖਾਲਸਾ ਫੌਜ ਨਹੀਂ ਤਿਆਰ ਕੀਤੀ ਸੀ ਜਿਵੇਂ ਕਿ ਕੁਝ ਢੋਂਗੀ, ਮਨਚਲੇ, ਅਗਿਆਨੀ ਅਤੇ ਸਰਾਰਤੀ ਈਰਖਾਲੂ ਲੋਕ ਅਜੋਕੇ ਸਮੇਂ ਪੱਥਰ ਹੇਠੋਂ ਹੱਲ ਨਿਕਲ ਜਾਣ ਉਪਰੰਤ ਨਿਤ ਰੌਲਾ ਪਾ ਰਹੇ ਹਨ ਪਰਤੂੰ ਸਚਾਈ ਨੂੰ ਕਦੀ ਮਿਟਾਇਆ ਨਹੀਂ ਜਾ ਸਕਦਾ। ਹਾਂ! ਸਚਾਈ ਨੂੰ ਸਾਂਭਣ ਵਾਲਿਆਂ ਨੂੰ ਸੁਚੇਤ ਅਤੇ ਸਜੱਗ ਜਰੂਰ ਹੋਣਾ ਹੋਵੇਗਾ। ਖਾਲਸੇ ਦੀ ਸਿਰਜਨਾ ਤਾਂ ਮਨੁੱਖੀ ਵਿਕਾਸ ਦੀ ਸਿਖਰ ਸੀ। ਗੁਰੂ ਸਾਹਿਬ ਦੇ ਮਨ ਵਿਚ ਖਾਲਸਾ ਜੀ ਦਾ ਦਰਜਾ ਬਹੁਤ ਉਚਾ ਸੀ। ਖਾਲਸਾ ਸਮੁੱਚੀ ਮਨੁੱਖਤਾ ਦੇ "ਮਨੁੱਖੀ ਅਧਿਕਾਰਾਂ ਅਤੇ ਅਜ਼ਾਦੀਆਂ" ਦਾ ਆਲੰਬਰਦਾਰ ਅਤੇ ਜਾਮਨ ਹੈ। ਇਸ ਦੇ ਉਦੇਸ਼ ਬਾਰੇ ਗੁਰੂ ਸਾਹਿਬ ਨੇ ਫੁਰਮਾਇਆ ਹੈ:

ਯਾਹੀ ਕਾਜ ਧਰਾ ਹਮ ਜਨਮੰ। ਜਾਨਿ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨੁ। ਦੁਸ਼ਟ ਸਭਨੁ ਕੋ ਮੂਲ ਉਪਾਰਨ। (ਬਚਿਤਰ ਨਾਟਕ)

ਆਮ ਤੌਰ ਤੇ ਸਿਖ ਗੁਰੂ ਦੀ ਕਿਰਪਾ ਦਾ ਪਾਤ੍ਰ ਹੁੰਦਾ ਹੈ ਪਰ ਗੁਰੂ ਸਾਹਿਬ ਨੇ ਆਪਣੇ ਆਪ ਉੱਤੇ ਖਾਲਸੇ ਦੀ ਕਿਰਪਾ ਦਾ ਸ਼ੁਕਰਾਨਾ ਕੀਤਾ ਹੈ। ਜਿਵੇਂ ਸਿੱਖ ਗੁਰੂ ਨੂੰ ਆਪਣਾ ਤਨ ਮਨ ਧਨ ਸਉਪ ਦਿੰਦਾ ਹੈ ਇਸੇ ਤਰ੍ਹਾਂ ਗੁਰੂ ਜੀ ਨੇ ਆਪਣਾ ਸਭ ਕੁਝ ਖਾਲਸੇ ਨੂੰ ਅਰਪਨ ਕੀਤਾ ਹੈ। ਦੁਨੀਆਂ ਦੇ ਕਿਸੇ ਵੀ ਹੋਰ ਰਹਿਬਰ ਨੇ ਆਪਣੇ ਪੈਰੋਕਾਰਾਂ ਨੂੰ ਅਜਿਹੀ ਮਹੱਤਤਾ ਅਤੇ ਵਡਿਆਈ ਨਹੀਂ ਦਿੱਤੀ। ਗੁਰ-ਖਾਲਸਾ, ਗੁਰਮਤਿ ਸਿਧਾਂਤ, ਗੁਰ ਇਤਿਹਾਸ ਅਤੇ ਸਿੱਖ ਇਤਿਹਾਸ

ਅਤੇ ਗੁਰਮਤਿ ਸਭਿਆਚਾਰ ਸਾਰੀਆਂ ਕੌਮਾਂ ਤੋਂ ਨਿਰਾਲਾ ਅਤੇ ਅੱਡਰਾ ਹੈ। ਵਿਲੱਖਣ ਹੈ। ਇਹ ਇਕ ਸੰਪੂਰਨ ਵੱਖਰੀ ਕੌਮ ਦਾ ਸੰਪੂਰਨ ਵੱਖਰਾ ਸਿਧਾਂਤ ਅਤੇ ਵਿਰਤਾਂਤ ਹੈ।ਇਸ ਤੋਂ ਵੱਧ ਖਾਲਸੇ ਦੀ ਹੋਰ ਕੀ ਵਡਿਆਈ ਹੋ ਸਕਦੀ ਹੈ।ਗੁਰੂ ਸਾਹਿਬ ਨੇ ਖਾਲਸੇ ਦੀ ਵਡਿਆਈ ਇਉਂ ਕੀਤੀ ਹੈ:

ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ ।
ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸ ਔਰ ਦਯੋ ਸਭ ਫੀਕੋ।
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ।
(ਗਿਆਨ ਪ੍ਰਬੋਧ)

ਖਾਲਸਾ ਜੀ ਦੀ ਨਿਰਾਲੀ ਸੋਚ ਅਤੇ ਵਰਤਾਰੇ ਦਾ ਚਿੰਨ੍ਹ ਭਾਈ ਘਨੱਈਆ ਜੀ ਸਨ ਜਿਨ੍ਹਾਂ ਦੀ ਮਿਸਾਲ ਦੁਨੀਆਂ ਵਿਚ ਹੋਰ ਕਿਧਰੇ ਨਹੀਂ ਮਿਲਦੀ।ਜਿਸ ਦੀਆਂ ਨਜਰਾਂ ਵਿਚ ਗੁਰੂ ਸਿਧਾਂਤ ਅਨੁਸਾਰ ਕੋਈ ਵੈਰੀ ਨਹੀਂ ਹੈ ਸਗੋਂ ਸਾਰੇ ਹੀ ਰੱਬ ਦੇ ਪੁੱਤਰ - ਇਕ ਬਰਾਬਰ ਸਨ। ਉਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਬਖਸ਼ੇ ਸਿਧਾਂਤ "ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥" ਤਥਾ "ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥" (671) ਉਤੇ ਪਰਪੱਕਤਾ ਨਾਲ ਪਹਿਰਾ ਦੇਣ ਵਾਲਾ ਗੁਰਸਿੱਖ ਸੀ।ਵੱਖਰੀ ਪਛਾਣ ਕਿਸੇ ਵੀ ਧਰਮ ਅਤੇ ਕੌਮ ਦੀ ਹੋਂਦ ਹਸਤੀ ਲਈ ਬਹੁਤ ਜਰੂਰੀ ਪੱਖ ਹੁੰਦਾ ਹੈ। ਖਾਲਸੇ ਦੇ ਮਹਾਨ ਉਦੇਸ਼ ਨੂੰ ਮੁੱਖ ਰੱਖਕੇ ਇਸ ਨੂੰ ਸਾਰੇ ਜਗਤ ਤੋਂ ਨਿਰਾਲਾ ਰੂਪ ਦਿੱਤਾ ਗਿਆ ਹੈ। ਖਾਲਸੇ ਦਾ ਸਰੂਪ, ਸਿਧਾਂਤ, ਸਭਿਆਚਾਰ, ਕਾਰਜ, ਨਿਸ਼ਾਨਾ ਵਿਲੱਖਣ, ਵਿਸ਼ੇਸ਼ ਅਤੇ ਨਿਆਰਾ ਹੈ। ਇਸ ਦੇ ਨਿਆਰੇ ਰਹਿਣ ਵਿਚ ਹੀ ਪਰਮਾਤਮਾ ਦੀਆਂ ਸਭ ਬਰਕਤਾਂ ਤੇ ਸ਼ਕਤੀਆਂ ਖਾਲਸਾ ਜੀ ਪਾਸ ਹਨ। ਨਿਰਾਲੇ ਰੂਪ ਕਾਰਣ ਖਾਲਸੇ ਨੂੰ ਪਹਾੜ ਜਿਡੀਆਂ ਮੁਸ਼ਕਿਲਾਂ ਤੇ ਚੁਨੌਤੀਆਂ ਵੀ ਪੇਸ਼ ਆਈਆਂ ਅਤੇ ਆ ਵੀ ਰਹੀਆਂ ਹਨ ਪਰਤੂੰ ਖਾਲਸਾ ਪੰਥ ਨੇ ਮਹਾਨ ਕੁਰਬਾਨੀਆਂ ਤਥਾ ਸੀਸ ਭੇਟ ਕਰਕੇ ਇਹਨਾਂ ਸਿਧਾਂਤਾਂ, ਵਿਰਾਸਤ, ਸਭਿਆਚਾਰ ਅਤੇ ਨਿਰਾਰੇਪਣ ਨੂੰ ਕਾਇਮ ਰੱਖਿਆ ਹੈ ਅੱਜ ਵੀ ਇਹਨਾਂ ਮੁਸਕਲਾਂ ਅਤੇ ਚਣੌਤੀਆਂ ਦਾ ਟਾਕਰਾ ਪੂਰੀ ਦ੍ਰਿੜ੍ਹਤਾ ਨਾਲ ਕਰਨ ਦੀ ਲੋੜ ਹੈ। ਕੌਡੀਆਂ ਦੀ ਪ੍ਰਾਪਤੀ ਲਈ ਹੀਰਿਆਂ ਨੂੰ ਗਆਚਣ ਤੋਂ ਬਚਾਉਣ ਦੀ ਲੋੜ ਹੈ। ਇਹ ਦ੍ਰਿੜਤਾ ਖਾਲਸੇ ਦੇ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥" (62) ਵਾਲੇ ਉੱਚੇ-ਸੁੱਚੇ ਜੀਵਨ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ ਤਾਂ ਜੋ ਖਾਲਸੇ ਦੇ ਨਿਰਾਲੇ ਰੂਪ ਨੂੰ ਕਾਇਮ ਰੱਖਿਆ ਜਾ ਸਕੇ।ਖਾਲਸੇ ਦੀ ਹੋਂਦ-ਹਸਤੀ ਅਤੇ ਨਿਆਰੇਪਣ ਬਾਰੇ ਗੁਰੂ ਜੀ ਇਉਂ ਵਰਨਣ ਕਥਦੇ ਹਨ:-

ਖਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।
(ਸਰਬ ਲੋਹ ਗ੍ਰੰਥ)

ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਉ ਮੈਂ ਸਾਰਾ। (ਸਰਬ ਲੋਹ ਗ੍ਰੰਥ)

ਇਸ ਦੀ ਪੁਸ਼ਟੀ ਗੁਰੂ ਸੋਭਾ ਗ੍ਰੰਥ ਵਿੱਚ ਇਉਂ ਕੀਤੀ ਗਈ ਹੈ:-

ਪਾਂਚ ਕੀ ਕੁਸੰਗਤ ਤਜਿ ਸੰਗਤਿ ਸੋ ਪ੍ਰੀਤਿ ਕਰੇ।
ਦਯਾ ਔ ਧਰਮ ਧਾਰਿ ਤਿਆਗੇ ਸਭ ਲਾਲਸਾ।
ਹੁਕਾ ਨਾ ਪੀਵੈ ਸੀਸ ਦਾੜੀ ਨ ਮੁਡਾਵੈ।
ਸੋ ਤੋਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਕਾ ਖਾਲਸਾ। (ਗੁਰੂ ਸੋਭਾ)

ਚੜ੍ਹਦੀ ਕਲਾ ਦਾ ਗੁਣ ਖਾਲਸੇ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।ਖਾਲਸੇ ਦਾ ਦੂਸਰਾ ਨਾਮ ਹੀ "ਚੜ੍ਹਦੀ ਕਲਾ" ਹੈ। ਇਤਿਹਾਸ ਗਵਾਹ ਹੈ ਕਿ ਬਹੁਤ ਘੋਰ-ਸੰਕਟ ਦੇ ਸਮੇਂ ਵੀ ਖਾਲਸੇ ਨੇ ਕਦੀ ਧਰਮ ਅਤੇ ਹੌਂਸਲਾ ਨਹੀਂ ਹਾਰਿਆ। "ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥" ਚਾਂਦਨੀ ਚੌਂਕ, ਚਮਕੌਰ ਦੀ ਗੜ੍ਹੀ, ਸਾਕਾ ਸਰਹੰਦ, ਖਿਦਰਾਣੇ ਦੀ ਢਾਬ ਦੇ ਮਹਾਨ ਅਤੇ ਲਾਮਿਸਾਲ ਸਾਕੇ ਵਰਤਣ ਤੇ ਬਹੁਤ ਮਹਾਨ ਸ਼ਹੀਦੀਆਂ ਅਤੇ ਕੁਰਬਾਨੀਆਂ ਅਤੇ ਅਸਾਵੀਂਆਂ ਲੜਾਈਆਂ ਵਿਚ ਘੱਟ ਗਿਣਤੀ ਵਿਚ ਹੁੰਦਿਆਂ ਵੀ ਬੀਰਤਾ ਨਾਲ ਕਈ ਗੁਣਾਂ ਵੱਧ ਦੁਸ਼ਮਣ ਦਾ ਮੁਕਾਬਲਾ ਕੀਤਾ।ਛੋਟੇ ਘੱਲੂਘਾਰੇ ਅਤੇ ਵੱਡੇ ਘੱਲੂਘਾਰੇ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਇਸ ਦੇ ਬਾਵਜੂਦ

ਉਹਨਾਂ ਦੇ ਸੰਘਰਸ਼ ਵਿਚ ਕੋਈ ਢਿੱਲ ਨਹੀਂ ਆਈ। ਸਗੋਂ ਉਹਨਾਂ ਨੇ ਅੱਗੇ ਤੋਂ ਵੀ ਵੱਧ ਸ਼ਕਤੀ ਅਤੇ ਦ੍ਰਿੜਤਾ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ ਅਤੇ ਫਤਿਹ ਹਾਸਿਲ ਕੀਤੀ। "ਹਾਸ਼ਮ ਫ਼ਤਹਿ ਨਸੀਬ ਉਨ੍ਹਾਂ ਨੂੰ ਜਿਨ੍ਹਾਂ ਹਿੰਮਤ ਯਾਰ ਬਣਾਈ।" ਲਾਹੌਰ ਜੇਲ ਦੇ ਭੋਰੇ ਅੰਦਰ ਆਪਣੇ ਸੀਰ ਖੋਰ ਬੱਚਿਆਂ ਦੇ ਟੁਕੜੇ-ਟੁਕੜੇ ਕਰਵਾਕੇ ਗਲਾਂ ਵਿਚ ਹਾਰ ਪਆਕੇ ਵੀ ਗੁਰਸਿੱਖ ਬੀਬੀਆਂ ਨੇ ਦ੍ਰਿੜਤਾ ਨਾਲ ਭਾਣਾ ਮੰਨਿਆ ਪਰਤੂੰ "ਧਰਮ ਨਹੀਂ ਹਾਰਿਆ"। ਇਸ ਤਰ੍ਹਾਂ ਉਲਟ ਹਾਲਾਤ ਵਿਚ ਵੀ ਚੜ੍ਹਦੀ ਕਲਾ ਵਿਚ ਰਹਿੰਦਿਆਂ ਸਾਹਮਣਾ ਕਰਨ ਦੀ ਦਾਤ ਸਿਰਫ਼ ਤੇ ਸਿਰਫ਼ ਖਾਲਸੇ ਨੂੰ ਹੀ ਪ੍ਰਾਪਤ ਹੈ। ਖੋਪਰ ਲੁਹਾਉਣ, ਕੀਮਾ-ਕੀਮਾ ਕੀਤੇ ਜਾਣ, ਦੇਗਾਂ ਵਿਚ ਉਬਾਲੇ ਜਾਣ, ਬੰਦ-ਬੰਦ ਕਟਵਾਉਣ, ਪੁੱਠੀਆਂ ਖਲਾਂ ਲੁਹਾਉਣ ਚਰਖੜੀਆਂ ਉਤੇ ਚੜ੍ਹਕੇ ਸ਼ਹੀਦੀਆਂ ਪਾਉਣ ਅਤੇ ਜਿੰਦਾ ਸਾੜੇ ਜਾਣ ਦੇ ਸਾਕੇ ਖਾਲਸਾ ਜੀ ਨਾਲ ਹੀ ਵਰਤੇ ਪਰਤੂੰ ਖਾਲਸਾ ਕਿਸੇ ਚਣੌਤੀ ਅਗੇ ਝੁਕਿਆ ਨਹੀਂ, ਈਨ ਨਹੀਂ ਮੰਨੀ, ਪਹਾੜ ਵਾਂਗ ਅਹਿੱਲ, ਅਡਿੱਗ ਅਤੇ ਅਜਿਤ ਰਿਹਾ ਅਤੇ ਇਲਖਾਕੀ ਤੌਰ ਉਤੇ ਹਮੇਸ਼ਾ ਹੀ ਦੁਸ਼ਮਨ ਦੀ ਹਾਰ ਹੋਈ ਅਤੇ ਖਾਲਸੇ ਨੇ "ਨਿਸਚੈ ਕਰ ਆਪਣੀ ਜੀਤ ਕਰੋ" ਦੇ ਸਚ ਨੂੰ ਵਾਰ-ਵਾਰ ਦੁਨੀਆਂ ਦੇ ਸਾਹਮਣੇ ਪ੍ਰਗਟ ਕਰਕੇ ਇਕ ਅਜੀਮ, ਅਦੁਤੀ ਅਤੇ ਲਾਮਿਸਾਲ ਇਤਿਹਾਸ ਸਿਰਜ ਦਿਤਾ ਪਰਤੂੰ ਅੱਜ ਅਸੀਂ ਸਭ ਕਾਸੇ ਤੋਂ ਅਵੇਸਲੇ ਹਾਂ। ਕੋਰੇ ਹਾਂ। ਸੱਖਣੇ ਹਾਂ। ਚੁਰਾਸੀ ਦੇ ਮੇਲੇ ਵਿਚ ਗੁਆਚ ਗਏ ਹਾਂ ਅਤੇ ਪਦਾਰਥਵਾਦ, ਲੋਭ, ਲਾਲਚ, ਤ੍ਰਿਸ਼ਨਾਵਾਂ, ਲਾਲਸਾਵਾਂ, ਨਿਜ ਪ੍ਰਸਤੀ ਅਤੇ ਪਰਿਵਾਰ ਪ੍ਰਸਤੀ ਨੇ ਸਾਨੂੰ ਬੁਰੀ ਤਰ੍ਹਾਂ ਘੇਰ ਲਿਆ ਹੈ। ਪੰਥ ਪ੍ਰਸਤੀ ਦੀ ਭਾਵਨਾ ਅਲੋਪ ਹੀ ਹੋ ਗਈ ਹੈ। ਜਿਸ ਦੇ ਨਤੀਜੇ ਵਜੋਂ ਅਸੀਂ ਦਿਨ-ਦੁਪੈਹਰੇ ਵੀ ਘੁੱਪ ਹਨੇਰੇ ਵਿਚ ਕੋਈ ਪਤੰਗ ਵਾਂਗ ਹੱਥਰੋਲੀਆਂ ਦੇ ਰਹੇ ਹਾਂ। ਸਾਡਾ ਨਿਸ਼ਾਨਾ ਅਸਲ ਤੋਂ ਖੁੰਝਕੇ ਨਕਲ ਵੱਲ ਨੂੰ ਜਾ ਰਿਹਾ ਹੈ। ਪੂਰਨਮਾਸੀ ਦੀ ਰਾਤ ਨੂੰ ਮਸਿਆ ਵਰਤ ਰਹੀ ਹੈ। ਮਨੁੱਖ ਦੀ ਅਜਿਹੀ ਬਿਰਤੀ ਬਾਰੇ ਗੁਰੂ ਸਾਹਿਬ ਨੇ ਫਰਮਾਇਆ ਹੈ:-

ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥
(496)

ਪਰਤੂੰ ਆਦਰਸ਼ਕ ਖਾਲਸਾ ਆਚਾਰ, ਵਿਹਾਰ, ਸਦਾਚਾਰ, ਸੀਲ-ਸੰਜਮ, ਤਿਆਗ, ਕੁਰਬਾਨੀ, ਭਗਤੀ, ਸ਼ਕਤੀ, ਚੜ੍ਹਦੀ ਕਲਾ ਦੇ ਸਦਗੁਣਾਂ ਨਾਲ ਭਰਪੂਰ "ਸਚਿਆਰ" ਹੈ। ਖਾਲਸੇ ਦੀ ਉਤਪਤੀ ਅਕਾਲ ਪੁਰਖ ਦੇ ਹੁਕਮ ਅਨੁਸਾਰ ਗੁਰੂ ਸਾਹਿਬਾਨ ਤੇ ਹੋਰ ਭਗਤਾਂ ਦੀ ਬਾਣੀ, ਗੁਰੂ ਸਾਹਿਬਾਂ ਦੇ ਉਚੇ ਸੁਚੇ ਕੁਰਬਾਨੀ ਵਾਲੇ ਮਿਸਾਲੀ ਜੀਵਣ, ਉਨ੍ਹਾਂ ਦੀ ਲੰਮੀ ਘਾਲਣਾ ਅਗੰਮੀ ਸੋਚ, ਕ੍ਰਾਂਤੀਕਾਰੀ ਦਾਰਸ਼ਨਿਕ ਸਿਧਾਂਤ, ਤ੍ਰੈ ਕਾਲੀ ਦ੍ਰਿਸ਼ਟੀ ਅਤੇ ਬੇ-ਮਿਸਾਲ ਕੁਰਬਾਨੀਆਂ ਵਿਚੋਂ ਹੋਈ ਸੀ ਇਸ ਤਰ੍ਹਾਂ ਖਾਲਸੇ ਦੀ ਉਤਪਤੀ ਵਿਚ ਬਹੁਤ ਵਿਸ਼ਾਲ ਪੱਧਰ ਤੇ ਸੰਸਾਰਿਕ ਅਤੇ ਆਤਮਿਕ ਯਤਨ ਲੱਗੇ ਹੋਏ ਹਨ। ਕਿਸੇ ਵੀ ਵਕਤੀ ਜਥੇਬੰਦੀ ਨੂੰ ਕਾਇਮ ਕਰਨ ਲਈ ਇਡਾ ਲੰਮਾ ਚੌੜਾ ਪਿਛੋਕੜ, ਇਤਿਹਾਸ ਅਤੇ ਪਰੰਪਰਾਵਾਂ ਕਾਇਮ ਕਰਨ ਦੀ ਲੋੜ ਨਹੀਂ ਹੁੰਦੀ। ਖਾਲਸਾ ਮਨੁੱਖਤਾ ਦੀ ਸਰਬ ਸਮੇਂ ਲਈ ਅਤੇ ਸਰਬ ਸਥਾਨ ਲਈ ਕੀਮਤੀ ਵਿਰਾਸਤ ਹੈ। ਮਨੁਖ ਦੀਆਂ ਬਣਾਈਆਂ ਜਥੇਬੰਦੀਆਂ ਅਤੇ ਸਭਾ ਸੁਸਾਇਟੀਆਂ ਵਕਤੀ ਹੋ ਸਕਦੀਆਂ ਹਨ ਪਰ ਖਾਲਸਾ ਅਕਾਲ ਪੁਰਖ ਦੀ ਸਾਜਨਾ ਹੈ, ਇਹ ਵਕਤੀ ਨਹੀ ਹੋ ਸਕਦਾ ਕਿਉਂਕਿ ਅਕਾਲ ਪੁਰਖ ਆਪ ਕਾਲ ਰਹਿਤ ਹੈ ਤੇ ਉਸ ਦੀ ਰਚਨਾ ਵੀ ਸਦੀਵ ਕਾਲ ਲਈ ਹੁੰਦੀ ਹੈ। ਇਹ "ਵਾਹਿਗੁਰੂ ਜੀ ਕਾ ਖਾਲਸਾ" ਹੈ ਅਤੇ ਇਹ ਅਜਿਤ ਹੈ ਅਤੇ ਉਸ ਦੀ ਫ਼ਤਹਿ ਵੀ "ਵਾਹਿਗੁਰੂ ਜੀ ਕੀ ਫ਼ਤਹਿ" ਹੈ। ਜੋ ਲੋਕ ਇਸ ਨੂੰ ਵਕਤੀ ਜ਼ਰੂਰਤ ਦੀ ਚੀਜ਼ ਦੱਸ ਕੇ ਅਜੋਕੇ ਸਮੇਂ ਇਸ ਦੀ ਵੱਖਰੀ ਪਛਾਣ ਨੂੰ ਬੇਲੋੜੀ ਆਖ ਰਹੇ ਹਨ। ਉਨ੍ਹਾਂ ਦੀ ਇਹ ਬਹੁਤ ਵਡੀ ਭੁੱਲ ਹੈ। ਉਨ੍ਹਾਂ ਦੀ ਆਪਣੀ ਵਿਰਾਸਤ, ਸਿਧਾਂਤ ਅਤੇ ਇਤਿਹਾਸ ਇਨ੍ਹਾਂ ਮਹਾਨ ਸਿਧਾਂਤਾਂ, ਕੁਰਬਾਨੀ ਅਤੇ ਅਨੂਠੀ ਵਿਰਾਸਤ ਤੋਂ ਸੱਖਣੀ ਅਤੇ ਕੋਰੀ ਹੋਣ ਕਾਰਨ ਉਹ ਐਸਾ ਈਰਖਾ ਵੱਸ ਹੀ ਕਹਿ ਅਤੇ ਕਰ ਰਹੇ ਹਨ। ਉਹ ਲੋਕ ਇਤਿਹਾਸਕ ਸੱਚ ਨੂੰ ਅੱਖੋਂ-ਪਰੋਖੇ ਕਰਕੇ ਆਪਣੇ-ਆਪ ਨਾਲ ਧੋਖਾ ਕਰ ਰਹੇ ਹਨ। ਇਸ ਤਰ੍ਹਾਂ ਉਨ੍ਹਾਂ ਦੀ ਇਹ ਸੋਚ ਅਗਿਆਨਤਾ ਜਾਂ ਈਰਖਾ ਦੀ ਉਪਜ ਹੈ ਭਾਵੇਂ ਅੱਜ ਖਾਲਸਾ ਪੰਥ ਦੀ ਹੋਂਦ-ਹਸਤੀ ਨੂੰ ਬਾਹਰੀ ਅਤੇ ਅੰਦਰੂਨੀ ਸ਼ਕਤੀਆਂ ਤੋਂ ਭਾਰੀ ਖਤਰਾ ਮੌਜੂਦ ਹੈ ਪਰਤੂੰ ਖਾਲਸੇ ਦੇ ਅਦੁੱਤੀ ਮਹੱਲ ਵਿਚ ਮਹਾਨ ਸ਼ਹੀਦਾਂ ਦਾ ਪਵਿੱਤਰ ਖੂਨ, ਮਿਝ ਅਤੇ ਜੀਵਨ ਲਗੇ ਹੋਏ ਹਨ। ਇਸ ਲਈ ਖਾਲਸਾ ਅੰਤ ਨੂੰ ਵਿਜਈ ਹੋਕੇ ਸਾਰੇ

ਖਤਰਿਆਂ ਨੂੰ ਸਰ ਕਰਦਿਆਂ ਸੁਰਖ਼ਰੂ ਹੋਕੇ ਸਾਹਮਣੇ ਆਵੇਗਾ ਅਤੇ ਸਦਾ-ਸਦਾ ਹੀ ਕਾਇਮ-ਦਾਇਮ ਰਹੇਗਾ। "ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਸੀ ਜੋ ਕਰੇਗਾ ਖਾਲਸਾ ਪੰਥ ਮੀਆਂ।" ਕਿਉਂ ਕਿ ਜਿਹੜੀਆਂ ਇਮਾਰਤ ਦੀਆਂ ਨੀਹਾਂ ਮਜ਼ਬੂਤ ਹੋਣਗੀਆਂ ਉਹ ਜਲਦੀ-ਜਲਦੀ ਨਸ਼ਟ ਨਹੀਂ ਹੁੰਦੀਆਂ। ਫਿਰ ਖਾਲਸਾ ਪੰਥ ਦੀਆਂ ਨੀਹਾਂ ਵਿਚ ਸਤਿਗੁਰਾਂ ਦਾ ਮਹਾਨ ਸਿਧਾਂਤ, ਅਮਲੀ ਉੱਚਾ-ਸੱਚਾ ਜੀਵਨ, ਅਣਗਿਣਤ ਪ੍ਰਭੂ ਦੇ ਪਿਆਰਿਆਂ-ਸਚਿਆਰਿਆਂ ਦਾ ਪਵਿੱਤਰ ਖ਼ੂਨ ਮੌਜੂਦ ਹੈ। ਇਸ ਲਈ ਇਸ ਮਾਇਆ ਰੂਪੀ ਅਗਨ ਦੇ ਦੌਰ ਵਿਚ ਵੀ ਜੋ "ਹਰੇ ਬੂਟੇ" ਬਚੇ ਹੋਏ ਹਨ ਉਹ ਮੁੜ ਇਸ ਕ੍ਰਾਂਤੀ ਨੂੰ ਸੁਰਜੀਤ ਕਰ ਰਹੇ ਹਨ ਅਤੇ ਖਾਲਸਾ ਪੰਥ ਮੁੜ ਗੁਰੂ ਸਾਹਿਬਾਨ ਵੱਲੋਂ ਦਰਸਾਏ ਮਾਰਗ ਉਤੇ ਚੱਲਦਿਆਂ ਨਿਸਚੇ ਹੀ ਆਪਣੀ ਪੁਰਾਤਨ ਆਨ, ਸ਼ਾਨ ਅਤੇ ਸਥਾਨ ਪ੍ਰਾਪਤ ਕਰ ਲਵੇਗਾ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫਰਮਾਨ ਹੈ:-

ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥ (384)

ਭਾਵੇਂ ਅੱਜ ਅਸੀਂ ਖਾਲਸਾਈ ਸਭਿਆਚਾਰ ਤਿਆਗ ਕੇ ਪਦਾਰਥਵਾਦ ਅਤੇ ਪੱਛਮੀ ਸਭਿਆਚਾਰ ਦੀ ਚਕਾ-ਚੌਂਧ ਵਿਚ ਉਲਝ ਕੇ ਰਹਿ ਗਏ ਹਾਂ। ਇਸ ਲਈ ਅੱਜ ਲੋੜ ਹੈ ਪੰਥਕ ਸੰਸਥਾਵਾਂ, ਸਿੱਖ ਸੰਪਰਦਾਵਾਂ, ਸਭਾ ਸੋਸਾਇਟੀਆਂ, ਸਿਆਸੀ ਅਤੇ ਧਾਰਮਿਕ ਆਗੂਆਂ ਨੂੰ ਇੱਕ ਜੁੱਟ ਹੋ ਕੇ ਹੰਭਲਾ ਮਾਰਨ ਦੀ ਤਾਂ ਜੋ ਅਸੀਂ ਆਪਣੀ ਨੌਜਵਾਨ ਪੀੜ੍ਹੀ ਨੂੰ ਸੰਭਾਲ ਸਕੀਏ ਅਤੇ ਸਿੱਖੀ ਸਰੂਪ ਅਤੇ ਕਿਰਦਾਰ ਵਾਲਾ ਬਣਾ ਸਕੀਏ। ਵੱਕਤੀ ਤੌਰ ਉਤੇ ਨਿਜੀ ਅਤੇ ਪਰਿਵਾਰਕ ਨਿਗੁਣੇ ਅਤੇ ਥੋੜ ਚਿਰੇ ਲਾਭਾਂ ਲਈ ਮਹਾਂਨ ਸਿਧਾਂਤਾਂ, ਮਰਿਆਦਾ, ਇਤਿਹਾਸ, ਵਿਰਾਸਤ ਅਤੇ ਵਿਲੱਖਣ-ਅੱਡਰੀ ਹਸਤੀ ਨੂੰ ਸਮਝੌਤਾ ਵਾਦੀ ਨੀਤੀ ਅਧੀਨ ਮਲੀਆਮੇਟ ਕਰਨ ਦੇ ਯਤਨ ਸਫਲ ਨਹੀਂ ਹੋਣਗੇ। ਖਾਲਸੇ ਦੀ ਹੋਂਦ-ਹਸਤੀ ਅਤੇ ਸਿਧਾਂਤ ਨੂੰ ਮਿਟਾਉਣ ਦਾ ਯਤਨ ਜਿਨ੍ਹਾਂ ਨੇ ਵੀ ਕੀਤਾ ਉਹ ਆਪ ਹੀ ਮਿੱਟੀ ਵਿਚ ਮਿਲ ਗਏ। ਭਵਿੱਖ ਵਿਚ ਇਹੋ ਭਾਣਾ ਵਰਤੇਗਾ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:-

ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥ (42)

ਵਿਸਾਖੀ ਦਾ ਖਾਲਸਾਈ ਮਹੱਤਵ ਇਹੋ ਹੀ ਹੈ ਕਿ ਅਸੀਂ "ਵਿਸਾਖੀ" ਦੇ ਅਰਥ, ਮਹੱਤਵ ਇਤਿਹਾਸ ਅਤੇ ਸੱਚ ਨੂੰ ਸਮਝੀਏ ਅਤੇ ਵਿਸਾਖੀ ਵਾਲੇ ਦਿਨ ਹੋਏ ਨਿਰਾਲੇ ਕ੍ਰਿਸ਼ਮੇ ਦੇ ਸਹੀ ਵਾਰਸ ਬਣੀਏ। ਗੁਰਬਾਣੀ ਦੇ ਸੱਚ, ਸਿਧਾਂਤ, ਗੁਰ ਇਤਿਹਾਸ, ਸਿੱਖ ਇਤਿਹਾਸ ਨੂੰ ਸਮਝਣਾ ਆਪਣੇ ਅਮਲੀ ਜੀਵਨ ਵਿਚ ਢਾਲਣਾ ਅਤੇ ਆਪਣੇ ਉਚੇ-ਸੁਚੇ ਜੀਵਨ ਦੀ ਮਿਸਾਲ ਆਪਣੀ ਨੌਜਆਨ ਪੀੜੀ ਸਾਹਮਣੇ ਪੇਸ਼ ਕਰਨਾ ਹੀ ਸਾਡਾ ਫਰਜ਼ੇ ਅਵੱਲ ਹੈ। ਇਹੋ ਗੁਰੂ ਜੀ ਦੀ ਸੇਵਾ ਹੈ। "ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ" (488), "ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥" (933), "ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥" (1164) ਅਤੇ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥" ਦੇ ਸਿਧਾਂਤ ਅਤੇ ਸੱਚ ਨੂੰ ਸਮਝਣਾ ਅੰਤੇ ਆਪਣੇ ਜੀਵਨ ਵਿਚ ਅਪਣਾਉਣਾ ਹੋਵੇਗਾ। ਅਜੋਕੀਆਂ ਚਣੌਤੀਆਂ ਦਾ ਮਿਲ ਬੈਠਕੇ ਹੱਲ ਕੱਢਣਾ ਹੋਵੇਗਾ। ਭਰਮ, ਭੁਲੇਖੇ, ਆਪਸੀ ਰੰਜਸ਼ਾਂ ਅਤੇ ਈਰਖਾ ਦਾ ਤਿਆਗ ਕਰਨਾ ਹੋਵੇਗਾ। ਧਰਮ ਸਿਧਾਂਤ ਦਾ ਕੁੰਡਾ ਰਾਜਨੀਤਕ ਸਿਧਾਂਤ ਉਤੇ ਰੱਖਣਾ ਹੋਵੇਗਾ। ਆਪਣੇ ਸਰੋਤ ਨਾਲ ਪਰਪੱਕਤਾ ਨਾਲ ਜੁੜਨਾ ਹੋਵੇਗਾ। ਜਿੰਦਗੀ ਵਿਚ ਸਤ, ਸੰਤੋਖ, ਸੰਜਮ, ਜਾਬਤਾ, ਉੱਚਾ-ਸੱਚਾ ਜੀਵਨ, ਕੁਰਬਾਨੀ ਅਤੇ ਤਿਆਗ ਦੀ ਭਾਵਨਾ ਨੂੰ ਯਕੀਨੀ ਬਣਾਉਣਾ ਹੋਵੇਗਾ। ਇਸ ਦੀ ਅਰੰਭਤਾ ਹਰ ਇਕ ਗੁਰਸਿੱਖ ਨੂੰ ਆਪਣੇ ਘਰ-ਪਰਿਵਾਰ ਤੋਂ ਹੀ ਸ਼ੁਰੂ ਕਰਨੀ ਹੋਵੇਗੀ। "ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥" (269) ਵਾਲੀ ਨੀਤੀ ਮਾਰੂ ਅਤੇ ਘਾਤਕ ਸਿਧ ਹੋਵੇਗੀ। ਛਲਾਵੇ ਵਾਲਾ ਵਰਤਾਰਾ ਅੱਜ ਸਾਡੇ ਰਾਜਨੀਤਕ, ਧਾਰਮਿਕ ਅਤੇ ਸਮਾਜਿਕ ਜੀਵਨ ਵਿਚ ਆਮ ਪ੍ਰਚਲਤ ਹੈ। ਜਿਸ ਦੇ ਨਤੀਜੇ ਅਸੀਂ ਭੁਗਤ ਰਹੇ ਹਾਂ। ਜੇਕਰ ਨਾਂਹ ਸੰਭਲੇ ਤਾਂ ਨਾ ਪੂਰਿਆ ਜਾਣ ਵਾਲਾ ਕੌਮੀ ਨੁਕਸਾਨ ਨਿਸਚਿਤ ਹੈ। ਅਜੇ ਵੀ ਵੇਲਾ ਹੈ। ਸੰਭਲੀਏ! ਜਾਗੀਏ! ਆਪਣੇ ਅੰਦਰ ਝਾਤੀ ਮਾਰੀਏ! "ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ

ਬੁਝੈ ਤਾ ਵੈਦੁ ਸੁਜਾਣੁ ॥" (148) ਵਾਲੀ ਗੱਲ ਕਰੀਏ। ਜਿਸ ਤਰ੍ਹਾਂ ਗੁਰੂ ਸਾਹਿਬਾਨ ਅਤੇ ਮਰਜੀਵੜੇ ਗੁਰਸਿੱਖਾਂ ਵੱਲੋਂ ਕੀਤਾ ਗਿਆ। ਅਕਾਲ-ਪੁਰਖ ਅੰਗ-ਸੰਗ।

***9915805100***

----- 0 -----

ਕਿਸ਼ਤ ਨੰ: 1
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

***ਮੁੱਖ ਸੰਪਾਦਕ***

*ੴ ਸਤਿਗੁਰ ਪ੍ਰਸਾਦਿ॥*

ਮੁਸਲਮਾਨ ਲੋਗ ਜਦ ਕੋਈ ਕੰਮ ਅਰੰਭ ਕਰਨਾ ਚਾਹੁੰਦੇ ਹਨ ਤਦ ਖੁਦਾ ਅਗੇ ਬੇਨਤੀ ਕਰਦੇ ਹਨ ਅਰ ਇਸੀ ਪ੍ਰਕਾਰ ਹਿੰਦੂ ਲੋਗ ਗਨੇਸ਼ ਨੂੰ ਸਾਰੇ ਬਿਘਨਾਂ ਦਾ ਦੂਰ ਕਰਨੇ ਵਾਲਾ ਜਾਨਕੇ ਉਸ ਦੀ ਪੂਜਾ ਕਰਦੇ ਹਨ, ਪਰੰਤੂ ਖਾਲਸਾ ਲਈ ਆਪਣੇ ਕਾਰਜ ਦੇ ਅਰੰਭ ਸਮਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪ੍ਰਕਾਰ ਦੀ ਪ੍ਰਾਰਥਨਾ ਦਾ ਉਪਦੇਸ਼ ਕਰਦੇ ਹਨ, ਯਥਾ:-

***ਪਉੜੀ***

***ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥***
***ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥***
***ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥***
***ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥***
***ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥***

*(ਅੰਗ 91)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਪੁਰਖ ਜਦ ਕਿਸੇ ਕਾਰਜ ਦੇ ਕਰਨ ਦਾ ਅਰੰਭ ਕਰੇ ਅਰਥਾਤ ਉਸ ਨੂੰ ਕੀਤਾ ਲੋੜੇ ਤਾਂ ਉਹ ਕਿਸੇ ਹੋਰ ਦੇਵੀ ਦੇਵਤੇ ਦਾ ਧਿਆਨ ਨ ਕਰੇ ਅਤੇ ਨ ਉਸ ਤੇ ਮਦਦ ਚਾਹੇ, ਕਿੰਤੂ ਓਹ ਪੁਰਖ ਹਰਿ ਅਰਥਾਤ ਅਕਾਲ ਪੁਰਖ ਅਗੇ ਇਕ ਮਨ ਹੋ ਕੇ ਬੇਨਤੀ ਕਰੇ ਅਤੇ ਇਹ ਕਿ ਹੇ ਸਚੇ ਮਹਾਨ ਪਰਮਾਤਮਾਂ ਆਪ ਮੇਰੇ ਮਨ ਦੇ ਸਾਖੀ ਹੋ ਤਾਂ ਤੇ ਮੇਰੇ ਮਨ ਦੇ ਮਨੋਰਥ ਨੂੰ ਸਿਧ ਕਰੋ ਜਿਸ ਤੇ ਮੈਂ ਆਪਨੇ ਮਨ ਦਾ ਮਨੋਰਥ ਪੂਰਾ ਕਰਕੇ ਆਪ ਜੀ ਦੇ ਭਗਤਾਂ ਨਾਲ ਮਿਲਕੇ ਆਪ ਜੀ ਦੇ ਯਸ਼ ਦਾ ਅੰਮ੍ਰਿਤ ਪਾਨ ਕਰਾਂ।

ਹੇ ਅਕਾਲ ਪੁਰਖ ਆਪ ਸੰਪੂਰਨ ਭੈ ਦੇ ਨਾਸ ਕਰਨੇ ਹਾਰੇ ਕ੍ਰਿਪਾਲੂ ਹੋ ਜਿਸ ਤੇ ਮੇਰੀ ਦਾਸ ਦੀ ਲੱਜਿਆ ਰਖੋ ਜਿਸ ਕਰਕੇ ਆਪ ਜੀ ਦੇ ਗੁਣਾਂ ਦੀ ਪ੍ਰਾਪਤੀ ਹੋਵੇ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਿਸੇ ਕਾਰਜ ਦੇ ਅਰੰਭ ਵਿੱਚ ਗਨੇਸ਼ ਦੀ ਪੂਜਾ ਕਰਨਗੇ?

ਬਹੁਤ ਸਾਰੇ ਪੁਰਖ ਇਸ ਪ੍ਰਕਾਰ ਦਾ ਖਿਆਲ ਕਰਦੇ ਅਰ ਆਖਦੇ ਹਨ ਕਿ ਅਸੀਂ ਸਿੱਖ ਹੋ ਕੇ ਇਸ ਵਾਸਤੇ ਸੂਤਕ ਪਾਤਕ ਦੀ ਅਨਮਤੀ ਮਰਯਾਦਾ ਕਰਦੇ ਹਾਂ ਜੋ ਖਾਲਸਾ ਕੌਮ ਵਿੱਚ ਅਜੇ ਕੋਈ ਪੁਸਤਕ ਯਾ ਰੀਤੀ ਇਸ ਦੇ ਪੂਰਾ ਕਰਨ ਦੀ ਨਹੀਂ ਹੈ। ਅਸੀਂ ਉਨ੍ਹਾਂ ਸੱਜਨਾਂ ਪ੍ਰਤਿ ਪ੍ਰਗਟ ਕਰਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਵਿੱਚ ਸੰਸਾਰਕ ਅਤੇ ਪ੍ਰਮਾਰਥਕ ਮਰਯਾਦਾ ਦੇ ਚਲਾਉਣ ਲਈ ਸਾਰੀ ਵਿੱਧੀ ਪ੍ਰਗਟ ਕੀਤੀ ਹੋਈ ਹੈ, ਪ੍ਰੰਤੂ ਘਾਟਾ ਇਹੋ ਹੈ ਜੋ ਸਾਡੇ ਭਾਈ ਉਸ ਵੱਲ ਖਿਆਲ ਨਹੀਂ ਕਰਦੇ ਅਰ ਅਨਮਤੀ ਰੀਤੀ ਵਿੱਚ ਲਗ ਕੇ ਅਪਨੇ ਧਰਮ ਤੇ ਬੇਮੁਖ ਹੋਏ ਰਹਿੰਦੇ ਹਨ। ਪਹਿਲਾ ਸੰਸਕਾਰ ਜਨਮ ਦਾ ਹੈ, ਸੋ ਉਸ ਸਮਹ ਪੁਰਖ ਨੂੰ ਜੋ ਕੁਛ ਕਰਤਬਯ ਹੈ, ਸ੍ਰੀ ਗੁਰੂ ਜੀ ਇਸ ਪ੍ਰਕਾਰ ਕਥਨ ਕਰਦੇ ਹਨ, ਯਥਾ:-

***ਆਸਾ ਮਹਲਾ 5***

***ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥ ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥ ਦਸੀ ਮਾਸੀ***

*ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥ ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥ ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥ ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ਬੁਲਾਇਆ ਬੋਲੈ ਗੁਰ ਕੈ ਭਾਣਿ॥ ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥੪॥*

(ਅੰਗ 396)

ਇਸ ਪਵਿਤ੍ਰ ਸ਼ਬਦ ਵਿੱਚ ਗੁਰੂ ਜੀ ਨੇ ਜਨਮ ਸੰਸਕਾਰ ਦੀ ਸਾਰੀ ਵਿਧੀ ਪ੍ਰਗਟ ਕਰ ਦਿਤੀ ਹੈ ਕਿ ਜਿਸ ਕਾਲ ਬਾਲਕ ਜਨਮ ਲਵੇ ਤਦ ਉਸ ਦੇ ਸਬੰਧੀ ਮਿਲਕੇ ਅਕਾਲ ਪੁਰਖ ਅੱਗੇ ਇਸ ਪ੍ਰਕਾਰ ਬੇਨਤੀ ਕਰਨ:-

ਕਿ ਹੇ ਸਚੇ ਸਤਿਗੁਰੂ, ਇਹ ਬਾਲਕ ਆਪ ਜੀ ਨੇ ਹੀ ਇਸ ਸੰਸਾਰ ਪਰ ਭੇਜਿਆ ਹੈ, ਇਸ ਵਾਸਤੇ ਇਹ ਚਿੰਰਜੀਵ ਰਹੇ ਅਤੇ ਇਸ ਦਾ ਜੋ ਸੰਜੋਗ ਸਾਡੇ ਨਾਲ ਉਤਪਤ ਹੋਇਆ ਹੈ, ਸੋ ਬਹੁਤ ਕਾਲ ਅਪਨੀ ਪੂਰਨ ਆਯੂ ਤਕ ਰਹੇ , ਜਿਸ ਸਮਯ ਇਸ ਨੇ ਮਾਤਾ ਦੇ ਗਰਭ ਵਿੱਚ ਆ ਕੇ ਨਿਵਾਸ ਕੀਤਾ ਸਾ ਉਸ ਸਮੇਂ ਤਾਂ ਇਸ ਨੇ ਆਪਨੀ ਮਾਤਾ ਦੇ ਚਿਤ ਨੂੰ ਹੀ ਪ੍ਰਸੰਤਾ ਕੀਤੀ ਸੀ ਕਿਉਂਕਿ ਉਹ ਜਾਨਦੀ ਸੀ, ਕਿ ਬਾਲਕ ਦੇ ਜਨਮਨੇ ਤੇ ਮੇਰਾ ਘਰ ਵਿੱਚ ਮਾਨ ਅਧੱਕ ਹੋ ਜਾਵੇਗਾ, ਪ੍ਰੰਤੂ ਜਦ ਇਹ ਪ੍ਰੱਤ੍ਰ ਆਪ ਦਾ ਸੇਵਕ ਜਨਮਿਆ ਹੈ, ਤਦ ਤੇ ਸਾਰੇ ਪ੍ਰਵਾਰ ਵਿੱਚ ਸੁਭਾਗਤਾ ਪ੍ਰਗਟ ਹੋ ਗਈ ਹੈ, ਕਿਉਂਕਿ ਜਦ ਇਸ ਬਾਲਕ ਨੇ ਦਸਮੇ ਮਹੀਨੇ ਪਿਛੋਂ ਜਨਮ ਲੀਤਾ ਹੈ ਤਦ ਸਾਰੇ ਪ੍ਰਵਾਰ ਦਾ ਸੋਗ ਮਿਟਕੇ ਆਨੰਦ ਪ੍ਰਾਪਤ ਹੋ ਗਿਆ ਹੈ, ਇਸ ਵਾਸਤੇ ਹੇ ਸਜਨੋਂ ਇਸ ਸਮਯ ਦੇ ਆਨੰਦ ਨੂੰ ਗੁਰੂਆਂ ਦੀ ਬਾਣੀ ਅਰਥਾਤ ਸ਼ਬਦਾਂ ਨਾਲ ਗਾਇਨ ਕਰੋ, ਜਿਸ ਤੇ ਸਚੇ ਮਾਲਕ ਪ੍ਰਮਾਤਮਾਂ ਦੇ ਮਨ ਨੂੰ ਤੁਸੀਂ ਪਿਆਰੇ ਲਗੋ।

ਜਿਸ ਅਕਾਲ ਪੁਰਖ ਦੀ ਕਿਰਪਾ ਤੇ ਸਾਡੇ ਪ੍ਰਵਾਰ ਦੀ ਵੇਲ ਵੱਧਕੇ ਪੀੜ੍ਹੀ ਚਲ ਪਈ ਹੈ, ਅਰ ਧਾਰਮਕ ਖੇਲ ਪ੍ਰਵਾਰ ਦੀ ਪ੍ਰਮੇਸ਼ਵਰ ਨੇ ਆਨੰਦ ਦੇਨ ਵਾਲੀ ਬੰਨ੍ਹ ਦਿਤੀ ਹੈ, ਪ੍ਰੰਤੂ ਜੋ ਮਨ ਵਿੱਚ ਇੱਛਾ ਸੀ ਸੋਈ ਸਤਿਗੁਰਾਂ ਨੇ ਦੇ ਦਿਤੀ ਹੈ, ਜਿਸ ਤੇ ਅਸੀਂ ਹੁਣ ਨਿਰਸੰਸੇ ਹੋ ਗਏ ਹਾਂ ਅਰ ਉਸੀ ਨਾਲ ਪ੍ਰੇਮ ਲਾਇਆ ਹੈ।

ਤਾਂਤੇ ਹੇ ਪ੍ਰਮਾਤਮਾਂ ਜਿਸ ਪ੍ਰਕਾਰ ਬਾਲਕ ਅਪਨੇ ਪਿਤਾ ਪਰ ਹੀ ਬਹੁਤ ਮਨ ਕਰਦਾ ਹੈ ਅਰ ਜਿਸ ਪ੍ਰਕਾਰ ਉਹ ਉਸ ਨੂੰ ਬੁਲਾਉਂਦੇ ਹਨ ਉਸੇ ਤਰਾਂ ਬੋਲਦਾ ਹੈ, ਇਸੇ ਪ੍ਰਕਾਰ ਅਸੀਂ ਭੀ ਆਪ ਜੀ ਦੇ ਬਾਲਕ ਹਾਂ ਜੋ ਜਿਸ ਪ੍ਰਕਾਰ ਆਪ ਸਾਨੂੰ ਆਗਿਆ ਦੇਂਦੇ ਹੋ ਉਸੀ ਪ੍ਰਕਾਰ ਅਸੀਂ ਚਲਦੇ ਹਾਂ, ਇਹ ਬਾਤ ਕੋਈ ਲੁਕੀ ਛਿਪੀ ਨਹੀਂ ਹੈ, ਜਿਸ ਤੇ ਹੇ ਅਕਾਲ ਪੁਰਖ ਆਪ ਜੀ ਨੇ ਸਾਡੇ ਪਰ ਦਿਆਲ ਹੋ ਕੇ ਇਹ ਦਾਤ ਦਿੱਤੀ ਹੈ ਇਸ ਪਰ ਅਸੀਂ ਆਪ ਜੀ ਦਾ ਧੰਨਵਾਦ ਕਰਦੇ ਹਾਂ।

***ਕਿਆ ਇਸ ਮੰਤ੍ਰ ਨੂੰ ਛਡਕੇ ਸਾਡੇ ਸਿੱਖ ਭਾਈ ਗੋਹਾ ਅਤੇ ਗੌ ਮੂਤ੍ਰ ਮਲਾ ਕੇ ਜਨਮ ਸੰਸਕਾਰ ਕਰਨਗੇ ?***

ਸਾਡੇ ਬਹੁਤ ਸਾਰੇ ਸਿੱਖ ਭਾਈ ਅਜੇਹੇ ਦੇਖਨੇ ਵਿੱਚ ਆਉਂਦੇ ਹਨ ਜੋ ਸਿੱਖ ਕਹਾ ਕੇ ਭੀ ਠਾਕਰ ਦੁਆਰੇ ਯਾ ਸ਼ਵਾਲੇ ਬਨਾਉਂਦੇ ਹਨ ਅਰ ਉਨ੍ਹਾਂ ਵਿੱਚ ਪਖਾਨ ਮੁਕਤੀ ਦਾਤਾ ਅਰ ਦੇਵਤੇ ਅੰਗੀਕਾਰ ਕਰਦੇ ਹਨ, ਪ੍ਰੰਤੂ ਅਜਿਹੇ ਪ੍ਰਾਣੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ, ਯਥਾ:-

***"ਭੈਰਉ ਕਬੀਰ ਜੀ"***

*ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥ ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥੧॥ ਠਾਕੁਰੁ ਹਮਰਾ ਸਦ ਬੋਲੰਤਾ॥ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥੧॥ ਰਹਾਉ॥ ਅੰਤਰਿ ਦੇਉ ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥ ਨ ਪਾਥਰੁ ਬੋਲੈ ਨਾ ਕਿਛੁ ਦੇਇ॥ਫੋਕਟ ਕਰਮ ਨਿਹਫਲ ਹੈ ਸੇਵ॥੨॥ ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾਂ ਮਿਰਤਕ ਕਾ ਕਿਆ ਘਟਿ ਜਾਈ॥੩॥ ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥ ਦੂਜੈ ਭਾਇ ਬਹੁਤੁ ਘਰ ਗਾਲੇ॥ ਰਾਮ ਭਗਤ ਹੈ ਸਦਾ ਸੁਖਾਲੇ॥੪॥*

(ਅੰਗ 1160)

ਇਸ ਸ਼ਬਦ ਦਾ ਭਾਵ ਇਹ ਹੈ ਕਿ ਜੋ ਆਦਮੀ ਕਿਸੇ ਪੱਥਰ ਆਦਿਕ ਦੀ ਮੂਰਤੀ ਨੂੰ ਦੇਵਤਾ ਸਮਝਕੇ ਉਸ ਦੀ ਸੇਵਾ ਅਰ ਪੂਜਾ ਕਰਦੇ ਹਨ, ਉਨ੍ਹਾਂ ਦੀ ਸੇਵਾ ਕੀਤੀ ਹੋਈ ਨਿਰੀ ਨਿਸਫਲ ਜਾਵੇਗੀ, ਕਿਉਂਕਿ ਉਹ ਜੜ੍ਹ ਵਸਤੂ, ਜੋ ਅਪਨਾ ਬਚਾਉ ਆਪ ਭੀ ਨਹੀਂ ਕਰ ਸੱਕਦੀ ਅਰ ਬੋਲਣ ਦੀ ਸਮਰਥਾ ਭੀ ਨਹੀਂ ਰਖਦੀ, ਸੋ ਦੂਸਰੇ ਨੂੰ ਕਿਆ ਦੇ ਸਕਦੀ ਹੈ। ਇਸ ਵਾਸਤੇ ਸਾਡੇ ਠਾਕੁਰ ਸਦਾ ਹੀ ਬੋਲਨੇ ਅਰਥਾਤ ਅਛੇ ਉਪਦੇਸ਼ ਕਰਨੇ ਵਾਲਾ ਅਤੇ ਸੰਪੂਰਨ ਸ੍ਰਿਸ਼ਟੀ ਦੇ ਪੋਖਨੇ ਵਾਲਾ ਹੈ, ਜਿਸ ਤੇ ਉਹ ਘੱਟ ਘੱਟ ਬਿਆਪੀ ਹੈ ਪ੍ਰੰਤੂ ਉਸ ਨੂੰ ਇਹ ਮੂਰਖ ਲੋਗ ਭੁਲਾ ਕ੍ਰੇ ਅਗਯਾਨ ਦੇ ਅਧੀਨ ਹੋਏ ਪਏ ਭਟਕਦੇ ਹਨ, ਕਿਉਂਕਿ ਨਾ ਪੱਥਰ ਬੋਲਦਾ ਹੈ ਅਰ ਨ ਕੁੱਝ ਦੇਂਦਾ ਹੀ ਹੈ, ਜਿਸ ਤੇ ਉਸ ਦੀ ਸੇਵਾ ਕਰਨੀ ਨਿਰੀ ਨਿਸਫਲ ਹੈ, ਅਤੇ ਜੜ੍ਹ ਪਦਾਰਥ ਨੂੰ ਚੰਦਨ ਦਾ ਲੇਪ ਕੀਤਿਆਂ ਕੁਝ ਸੁਖ ਨਹੀਂ, ਅਰ ਦੁਰਗੰਧੀ ਆਦਿਕ ਵਿੱਚ ਘਸੀਟਨੇ ਤੇ ਕੁਝ ਦੁਖ ਨਹੀਂ ਹੈ, ਇਸ ਵਾਸਤੇ ਹੇ ਮੂਰਖ ਗਵਾਰ ਆਦਮੀ ਤੂੰ ਸਮਝਕੇ ਦੇਖ ਕਿ ਇਸ ਜੜ ਵਸਤੂ ਦੀ ਸੇਵਾ ਤੇ ਤੈਨੂੰ ਕੀ ਪ੍ਰਾਪਤ ਹੋਵੇਗਾ, ਸਗੋਂ ਦੂਜੇ ਭਾਉ ਨਾਲ ਬਹੁਤ ਹੀ ਪੁਰਖ ਅਧੋਗਤੀ ਨੂੰ ਗਏ ਹਨ ਅਰ ਸ੍ਰੀ ਅਕਾਲ ਪੁਰਖ ਦੇ ਭਜਨ ਕਰਕੇ ਜੀਵ ਸੁਖ ਪਾ ਸਕਦੇ ਹਨ, ਤਾਂਤੇ ਜਿਸ ਦੀ ਸਰਨ ਨੂੰ ਪ੍ਰਾਪਤ ਹੋ ਕੇ ਸੁਖ ਸੰਮਤੀ ਪ੍ਰਾਪਤ ਹੋ ਸਕਦੀ ਹੈ ਉਸ ਦੀ ਹੀ ਸੇਵਾ ਕਰਨੀ ਉਚਤ ਹੈ।

***ਕਿਆ ਇਸ ਸ਼ਬਦ ਪਰ ਵਿਸ਼ਵਾਸ ਰਖਨੇ ਵਾਲੇ ਭਾਈ ਭੀ ਮੂਰਤੀ ਪੂਜਾ ਵੱਲ ਜਾਣਗੇ?***

ਸਾਡੇ ਦੇਸ ਵਾਸੀਆਂ ਦੇ ਨੰਗੇ ਰਹਨਾ ਮ੍ਰਿਗਾਨ ਓਢਨਾ ਇਸੀ ਤਰ੍ਹਾਂ ਮੂੰਡ ਮੁੰਡਵਾ ਸੰਤ ਕਹਾਉਣਾ ਅਤੇ ਬਿਵਾਹ ਦਾ ਨਾ ਕਰਾਉਨਾ ਹੀ ਸੰਸਾਰ ਤੇ ਪਾਰ ਕਰਨ ਦਾ ਸਾਧਨ ਸਮਝਿਆ ਹੋਇਆ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਸ ਤਰ੍ਹਾਂ ਉਪਦੇਸ਼ ਕਰਦੇ ਹਨ, ਯਥਾ:-

***ਗਉੜੀ ਕਬੀਰ ਜੀ***

***ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥ ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ॥ ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥੨॥ ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥੩॥ ਕਹੁ ਕਬੀਰ ਸੁਨਹੁ ਨਰ ਭਾਈ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ॥੪॥***

(ਅੰਗ 324)

ਇਸ ਪਵਿਤ੍ਰ ਸ਼ਬਦ ਦਾ ਇਹ ਭਾਵ ਹੈ ਕਿ ਜੇ ਕਦੇ ਨੰਗੇ ਫਿਰਨੇ ਕਰਕੇ ਪ੍ਰਮੇਸ਼ਵਰ ਨਾਲ ਮਿਲ ਸਕੀਦਾ ਹੈ ਤਾਂ ਜੰਗਲ ਦੇ ਪਸ਼ੂ ਸਾਰੇ ਨੰਗੇ ਰਹਿੰਦੇ ਹਨ ਉਹ ਭੀ ਉਸਨੂੰ ਪਾ ਸਕਦੇ ਹੋਨਗੇ, ਇਸੇ ਤਰ੍ਹਾ ਨਗਨ ਰਹਕੇ ਚਰਮ ਦੇ ਬੰਧਨੇ ਤੇ ਕਯਾ ਲਾਭ ਹੈ ਜੋ ਆਤਮਾ ਨੂੰ ਨਹੀਂ ਪਹਿਚਾਨਿਆ ਕਿ ਕਿਯਾ ਵਸਤੂ ਹੈ ਅਰ ਪਰਮਾਤਮਾਂ ਨਾਲ ਇਸ੍ਰ ਦਾ ਕਿਆ ਸਬੰਧ ਹੈ ਕਿਉਂਕਿ ਜੇ ਉਸ ਤੇ ਮੁਕਤੀ ਮਿਲਦੀ ਹੋਵੇ ਤਾ ਭੇਡਾਂ ਦੀ ਉਨ ਮੁੰਨਕੇ ਉਤਾਰੀ ਜਾਂਦੀ ਹੈ ਸੋ ਭੀ ਮੁਕਤ ਹੋ ਗਈਆਂ ਚਾਹੀਦੀਆਂ ਹਨ।

ਇਸ ਤਰ੍ਹਾਂ ਜੋ ਕੋਈ ਜਤੀ ਕਹਾ ਕੇ ਮੁਕਤੀ ਚਾਹੁੰਦਾ ਹੈ ਸੋ ਖੁਸਰਿਆਂ ਨੂੰ ਪੁਛ ਦੇਖੋ ਜੋ ਉਨਾਂ ਨੇ ਕਯਾ ਪਰਮਗਤੀ ਨੂੰ ਪਾਇ ਲੀਤਾ ਹੈ, ਇਸ ਵਾਸਤੇ ਬਿਨਾਂ ਅਕਾਲ ਪੁਰਖ ਦੇ ਵਿਚਾਰਨੇ ਤੇ ਕਦੇ ਭੀ ਕਿਸੇ ਨੇ ਮੁਕਤੀ ਪ੍ਰਾਪਤ ਨਹੀਂ ਕੀਤੀ।

***ਕਿਆ ਇਸ ਸ਼ਬਦ ਦੇ ਵਿਚਾਰਨੇ ਵਾਲੇ ਭਾਈ ਭੀ ਅਜੇਹੇ ਪਾਖੰਡ ਵਾਲੇ ਸਾਧਨਾਂ ਨੂੰ ਅਛਾ ਜਾਣ ਕੇ ਚਾਹੁੰਨਗੇ?***

ਇਸ ਸੰਸਾਰ ਦੇ ਪਰਾਨੀ ਪੇਟ ਦੇ ਅਧੀਨ ਹੋ ਕੇ ਕਈ ਪ੍ਰਕਾਰ ਦੇ ਪਾਪ ਕਮਾਉਂਦੇ ਹਨ ਅਤੇ ਦੂਜੇ ਪ੍ਰਾਣੀਆਂ ਦੇ ਲੋਹੂ ਨ੍ਹਾ ਕੇ ਆਪਨੇ ਪੇਟ ਦੀ ਪਾਲਨਾ ਕਰਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਪ੍ਰਾਣੀਆਂ ਪ੍ਰਤਿ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ, ਯਥਾ:-

***ਰਾਗ ਗੂਜਰੀ ਮਹਲਾ ੫***

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥੧॥ ਮੇਰੇ ਮਾਧਉ ਜੀ ਸਤਿਸੰਗਤਿ ਮਿਲੇ ਸੁ ਤਰਿਆ॥ ਗੁਰ ਪ੍ਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥੧॥ ਰਹਾਉ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ***

***ਕਾਹੇ ਮਨ ਭਉ ਕਰਿਆ॥੨॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥੩॥ ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ॥੪॥***

(ਅੰਗ 10)

ਇਸ ਪਵਿਤ੍ਰ ਸ਼ਬਦ ਵਿੱਚ ਗੁਰੂ ਜੀ ਨੇ ਤ੍ਰਿਸ਼ਨਾਤ੍ਰ ਪੁਰਖਾਂ ਦੀ ਭਟਕਨਾਂ ਦੇ ਰੋਕਨ ਲਈ ਇਸ ਪ੍ਰਕਾਰ ਦਾ ਉਪਦੇਸ਼ ਕੀਤਾ ਹੈ ਕਿ ਜੇ ਲੋਭਾਰਥੀ ਜੀਵ ਤੂੰ ਇਤਨਾਂ ਉਦਮ ਜੋ ਤੈਨੂੰ ਸੰਸਾਰਕ ਦੁਖਾਂ ਦੇ ਵਿੱਚ ਪਾ ਕੇ ਨਰਕ ਨੂੰ ਲੈ ਜਾਨ ਦਾ ਸਾਧਨ ਹੈ, ਸੋ ਕਿਉਂ ਕਰਦਾ ਹੈ, ਕਿਉਂਕਿ ਤੇਰੇ ਵਾਸਤੇ ਤਾਂ ਸਾਰਾ ਆਹਰ ਅਰਥਾਤ ਉਦਮ ਅਕਾਲ ਪੁਰਖ ਨੇ ਹੀ ਕਰ ਰੱਖਯਾ ਹੈ ਤੂੰ ਦੇਖ ਜੋ ਪੱਥਰਾਂ ਦੇ ਵਿੱਚ ਕੀੜਿਆਂ ਦੀ ਖਬਰ ਲੈਂਦਾ ਹੈ ਔਰ ਕੂੰਜਾਂ ਦੇ ਬੱਚਿਆਂ ਦੀ ਭੀ ਉਨ੍ਹਾਂ ਦੇ ਛੱਡਨੇ ਪਰ ਪਾਲਨਾ ਕਰ ਰਿਹਾ ਹੈ। ਤੂੰ ਉਸ ਦੀ ਓਟ ਨੂੰ ਤਿਆਗ ਕੇ ਇਹ ਕਿਆ ਕਰ ਰਿਹਾ ਹੈ। ਤੈਨੂੰ ਇਹ ਸਮਝਨਾ ਚਾਹੀਦਾ ਹੈ ਕਿ ਅਠਾਰਾਂ ਸਿਧੀਆਂ ਉਸ ਅਕਾਲ ਪੁਰਖ ਦੇ ਹੱਥ ਪਰ ਧਰੀਆਂ ਹੋਈਆਂ ਹਨ ਜਿਸ ਤੇਂ ਤੂੰ ਉਸ ਦੇ ਕੁਰਬਾਨ ਜਾਹ ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ ਅਰ ਓਟ ਸਦਾ ਹੀ ਬੇਅੰਤ ਹੈ ਸ੍ਰੀ ਗੁਰੂ ਜੀ ਦਾ ਇਸ ਸ਼ਬਦ ਤੇ ਇਹ ਭਾਵ ਨਹੀਂ ਕਿ ਮਨੁੱਖ ਕੰਮ ਕਾਰ ਛਡਕੇ ਬੈਠ ਜਾਵੇ ਕਿੰਤੂ ਇਸ ਦਾ ਇਹ ਤਾਤ ਪਰਜ ਹੈ ਕਿ ਇਹ ਜੀਵ ਅਪਨੇ ਪੇਟ ਦੇ ਅਰਥ ਪਾਂਮਰ ਬਿਰਤੀ ਧਾਰਕੇ ਭਟਕਦਾ ਨਾ ਫਿਰੇ।

***ਕਿਆ ਇਸ ਸ਼ਬਦ ਪਰ ਵਿਸ਼ਵਾਸ ਕਰਨੇ ਵਾਲੇ ਸੱਜਨ ਭੀ ਕਦੇ ਪੇਟ ਵਾਸਤੇ ਅਧੀਨਤਾ ਦੇ ਟੋਏ ਵਿੱਚ ਗਿਰਨਗੇ?***

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਉਨ੍ਹਾਂ ਜੀਵਾਂ ਦੇ ਵਾਸਤੇ, ਜੋ ਸੰਸਾਰਕ ਸੁਖਾਂ ਨੂੰ ਹੀ ਅਪਨੇ ਜੀਵਨ ਦਾ ਲਾਭ ਜਾਨਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਇਸ ਪ੍ਰਕਾਰ ਉਪਦੇਸ਼ ਕਰਦੇ ਹਨ। ਯਥਾ:-

***ਬਿਲਾਵਲੁ ਮਹਲਾ ੯***

***ਜਾ ਮੈ ਭਜਨੁ ਰਾਮ ਕੋ ਨਾਹੀ॥ ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ॥੧॥ ਰਹਾਉ॥ ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥ ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥੧॥ ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ॥ ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ॥੨॥ ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ॥ ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ॥੩॥***

*(ਅੰਗ831)*

ਇਸ ਪਵਿਤ੍ਰ ਸ਼ਬਦ ਵਿੱਚ ਸ੍ਰੀ ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਦੇ ਰਿਦੇ ਵਿੱਚ ਅਕਾਲ ਪੁਰਖ ਦੇ ਪ੍ਰੇਮ ਦਾ ਗੁਣ ਨਹੀਂ ਹੈ, ਤਿਸ ਨੇ ਅਪਨੇ ਜਨਮ ਨੂੰ ਇਸ ਸੰਸਾਰ ਪਰ ਐਵੇਂ ਨਿਸਫਲ ਹੀ ਖੋਇ ਲਿਆ ਹੈ ਅਤੇ ਇਸ ਬਾਤ ਨੂੰ ਸੱਚ ਜਾਨ ਕੇ ਮਨ ਵਿੱਚ ਧਾਰਨ ਕਰੋ ਕਿ ਉਸ ਦਾ ਹੋਣਾ ਅਰ ਨ ਹੋਨਾ ਇਕੋ ਜਿਹਾ ਹੈ, ਕਿਉਂਕਿ ਜਿਸ ਪੁਰਖ ਦਾ ਮਨ ਅਪਨੇ ਵਸ ਵਿੱਚ ਨਹੀਂ ਹੈ ਉਸ ਦੇ ਤੀਰਥ ਕਰਨੇ ਅਰ ਵਰਤ ਰਖਨੇ, ਅਸੀਂ ਸੱਚ ਕਹਿੰਦੇ ਹਾਂ, ਸਾਰੇ ਨਿਸਫਲ ਹਨ, ਕਿਉਂਕਿ ਭਗਤ ਹੀਨ ਪੁਰਖ ਦੇ ਤੀਰਥ ਵਰਤ ਨੇਮ ਕਰਨੇ ਇਸ ਤਰ੍ਹਾਂ ਹੱਨ ਜਿਸ ਤਰ੍ਹਾਂ ਪੱਥਰ ਪਾਣੀ ਵਿੱਚ ਰਹਿਕੇ ਭੀ ਸੁਕਾ ਰਹਿੰਦਾ ਹੈ। ਉਸ ਨੂੰ ਪਾਣੀ ਪ੍ਰਵੇਸ਼ ਨਹੀਂ ਕਰਦਾ ਇਸ ਕਲੇਸ਼ ਰੂਪੀ ਸੰਸਾਰ ਵਿੱਚ ਪੁਰਖ ਅਕਾਲ ਪੁਰਖ ਦੇ ਅਰਾਧਨ ਤੇ ਹੀ ਮੁਕਤੀ ਪਾਇ ਸਕਦੇ ਹਨ, ਤਾਂਤੇ ਸੋਈ ਪੁਰਖ ਇਸ ਸੰਸਾਰ ਵਿੱਚ ਵੱਡਾ ਹੈ ਜੋ ਅਕਾਲ ਪੁਰਖ ਦੇ ਗੁਣਨਵਾਦ ਦਾ ਗਾਇਨ ਕਰਦਾ ਹੈ ਅਤੇ ਸੰਸਾਰਕ ਸੁਖਾਂ ਨੂੰ ਤੁਛ ਜਾਨਦਾ ਹੈ।

***ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਸ੍ਰੀ ਅਕਾਲ ਪੁਰਖ ਦੇ ਅਰਾਧਨ ਤੇ ਸੰਸਾਰਕ ਸੁਖਾਂ ਨੂੰ ਅਛਾ ਸਮਝਕੇ ਅਪਨਾ ਜੀਵਨ ਖੋਹਨਾ ਅੱਛਾ ਜਾਨਣਗੇ?***

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੀਵਾਂ ਲਈ ਸੰਸਾਰਕ ਬੰਧਨਾਂ ਤੇ ਬਚੇ ਰਹਿਣ ਲਈ ਕਈ ਪ੍ਰਕਾਰ ਦੇ ਉਪਦੇਸ਼ ਕੀਤੇ ਹਨ ਅਤੇ ਕਥਨ ਕੀਤਾ ਹੈ ਕਿ ਹੇ ਜੀਵ ਤੂੰ ਸ੍ਰੀ ਅਕਾਲ ਪੁਰਖ ਦੀ ਸਰਨ ਨੂੰ ਤਿਆਗਕੇ ਸੰਸਾਰਕ ਬੰਧਨਾਂ ਵਿੱਚ ਕਿਉਂ ਫਸਿਆ ਹੈਂ, ਯਥਾ:-

***ਆਸਾ ਛੰਤ ਮਹਲਾ ੧***

***ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ॥ ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ***

*ਜਾਲੇ ਰਾਮ॥ ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥ ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ॥੩॥* (ਅੰਗ 438)

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਦੇਸੀ ਮਨ ਅਰਥਾਤ ਸਦਾ ਇਸਥਿਰ ਨਾ ਰਹਨੇ ਵਾਲੇ ਜੀਵ ਤੂੰ ਕਿਸ ਵਾਸਤੇ ਸਥਿਰ ਮੰਨਕੇ ਟੰਟਿਆ ਵਿੱਚ ਪਿਆ ਹੋਇਆ ਹੈਂ ਤੂੰ ਅਪਨੇ ਮਨ ਵਿੱਚ ਪ੍ਰਮਾਤਮਾਂ ਨੂੰ ਵਸਾਉ ਅਤੇ ਉਸ ਤੇ ਭਿੰਨ ਉਨ੍ਹਾਂ ਕੰਮਾਂ ਵਿੱਚ ਜੋ ਤੈਨੂੰ ਜਮ ਜਾਲੇ ਦੇ ਵ੍ਹਿੱਚ ਫਸਾਉਣ ਵਾਲੇ ਹਨ, ਕਿਉਂ ਫਸਦਾ ਹੈਂ ਪ੍ਰੰਤੂ ਇਸ ਪਵਿਤ੍ਰ ਸਮਯ ਨੂੰ ਗਵਾਕੇ ਤੂੰ ਇਸ ਤਰ੍ਹਾਂ ਮੌਤ ਦੇ ਜਾਲ ਵਿੱਚ ਫਸਕੇ ਰੋਏਂਗਾ ਜਿਸ ਤਰ੍ਹਾਂ ਪਾਣੀਓਂ ਵਿਛੜਕੇ ਫੰਧਕ ਦੇ ਜਾਲ ਵਿੱਚ ਪੈ ਕੇ ਮੱਛੀ ਰੋਂਦੀ ਹੈ, ਕਿਉਂਕਿ ਤੂੰ ਇਸ ਮਾਇਕ ਪਦਾਰਥਾਂ ਦੇ ਪ੍ਰੇਮ ਨੂੰ ਹੀ ਅੱਛਾ ਜਾਨਦਾ ਹੈ ਜਿਸ ਤੇ ਤੂੰ ਭਰਮ ਕਰਕੇ ਭੁਲਿਆ ਹੋਇਆ ਹੈਂ ਇਸ ਵਾਸਤੇ ਤੂੰ ਸ੍ਰੀ ਅਕਾਲ ਪੁਰਖ ਦੀ ਭਗਤੀ ਵਿੱਚ ਲਗਕੇ ਉਸ ਵਿੱਚ ਮਨ ਨੂੰ ਲਗਾਉ ਅਤੇ ਸਾਰੇ ਮਨ ਦੇ ਸੰਸੇ ਦੂਰ ਕਰ ਦੇਹ ਜਿਸ ਤੇ ਸ੍ਰੀ ਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਤੈਨੂੰ ਸੱਚ ਆਖਦਾ ਹਾਂ ਕਿ ਹੇ ਪ੍ਰਦੇਸੀ ਮਨ ਤੂੰ ਕਿਸ ਕਰਕੇ ਇਸ ਸੰਸਾਰਕ ਜਾਲ ਵਿੱਚ ਪੈ ਕੇ ਅਪਨੇ ਆਪ ਦਾ ਘਾਤ ਕਰ ਰਿਹਾ ਹੈ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਧਰਮਾਤਮਾਂ ਭੀ ਇਸ ਸੰਸਾਰਕ ਜਾਲ ਵਿੱਚ ਫਸਕੇ ਸ੍ਰੀ ਅਕਾਲ ਪੁਰਖ ਤੋਂ ਬੇ-ਮੁਖ ਹੋ ਜਾਣਗੇ?***

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਅਕਾਲ ਪੁਰਖ ਦੇ ਸਿਮਰਨ ਦਾ ਧਿਆਨ ਛਡਕੇ ਨਿਰੇ ਪੁਰੇ ਸੰਸਾਰਕ ਭੋਗਾਂ ਦੇ ਸੁਖਾਂ ਵਿੱਚ ਹੀ ਆਪਣਾ ਜਨਮ ਗਵਾ ਦੇਂਦੇ ਹਨ, ਜਿਨ੍ਹਾਂ ਦੇ ਉਧਾਰ ਲਈ ਸ੍ਰੀ ਗੁਰੂ ਜੀ ਮਹਾਰਾਜ ਇਸ ਪ੍ਰਕਾਰ ਦੇ ਉਪਦੇਸ਼ ਕਰਦੇ ਹਨ। ਯਥਾ:-

*ਆਸਾ ਮਹਲਾ ੫*
*ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ॥*
*ਕਿਤੀ ਇਤੁ ਦਰੀਆਇ ਵੰਞਨ੍ਹਿ ਵਹਦਿਆ॥੧॥*
*ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ॥ ਆਠ ਪਹਰ ਗੁਣ ਗਾਇ ਸਾਧੂ ਸੰਗੀਐ॥੧॥ ਰਹਾਉ॥*
*ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ॥*
*ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥*
*ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥*
*ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥*
*ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥*
*ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥*
*(ਅੰਗ 398)*

ਇਸ ਪਵਿੱਤਰ ਸ਼ਬਦ ਦੇ ਵਿੱਚ ਸ੍ਰੀ ਗੁਰੂ ਜੀ ਮਹਾਰਾਜ ਇਹ ਪਵਿੱਤਰ ਉਪਦੇਸ਼ ਕਰਦੇ ਹਨ ਕਿ ਹੇ ਜੀਵ ਤੂੰ ਕਿਆ ਅਗਿਆਨ ਨੀਂਦ ਗਹਿਰੀ ਦੇ ਵਿੱਚ ਸੌਂ ਰਿਹਾ ਹੈਂ, ਜਿਸ ਕਰਕੇ ਤੈਂ ਅਕਾਲ ਪੁਰਖ ਨੂੰ ਭੁਲਾ ਦਿੱਤ੍ਹਾ ਹੈ। ਕਿਆ ਤੂੰ ਨਹੀਂ ਜਾਣਦਾ ਜੋ ਕਿਤਨੇ ਇਸ ਸੰਸਾਰ ਸਾਗਰ ਦੇ ਵਿੱਚ ਰੁੜ੍ਹ ਗਏ ਹਨ ਜੋ ਵਹਿੰਦਿਆਂ ਨੂੰ ਵੰਝ ਭੀ ਨਹੀਂ ਮਿਲਿਆ, ਜਿਸ ਤੇ ਉਹ ਅੰਤ ਨੂੰ ਰਸਾਤਲ ਵਿੱਚ ਜਾ ਪਏ ਹਨ, ਪਰੰਤੂ ਇਸ ਦਰਯਾ ਦੇ ਪਾਰ ਹੋਣ ਲਈ ਬੀ ਅਕਾਲ ਪੁਰਖ ਦੀ ਸ਼ਰਨ ਦਾ ਬੇੜਾ ਹੀ ਉਤਮ ਹੈ, ਜਿਸ ਪਰ ਚੜ੍ਹਕੇ ਪਾਰ ਹੋ ਜਾਏਂ ਅਤੇ ਇਸ ਦੇ ਸਹਾਈ ਮਹਾਤਮਾਂ ਪੁਰਖ ਹਨ, ਜਿਨ੍ਹਾਂ ਦੇ ਸਤਸੰਗ ਕਰਕੇ ਤੂੰ ਆਪਨੇ ਸੰਸੇ ਦੂਰ ਕਰ ਸਕਦਾ ਹੈਂ।

ਪਰੰਤੂ ਉਸ ਅਕਾਲ ਪੁਰਖ ਦੇ ਅਰਾਧਨ ਤੇ ਬਿਨਾਂ ਜੋ ਸੰਸਾਰਕ ਭੋਗਾਂ ਨੂੰ ਹੀ ਭੋਗਕੇ ਖਾਲੀ ਤ੍ਰਿਪਤੀ ਮੰਨਦਾ ਹੈਂ, ਸੋ ਇਸ ਦਾ ਫਲ ਤੈਨੂੰ ਬਾਰ ਬਾਰ ਦਾ ਜਨਮ ਅਤੇ ਮਰਨ ਹੈ ਜਿਸ ਤੇ ਨਿਰਾ ਦੁਖ ਕਰਕੇ ਰੋਣਾ ਹੀ ਪੱਲੇ ਰਹੇਗਾ।

ਸੁੰਦਰ ਸੁੰਦਰ ਬਸਤ੍ਰ ਅਤੇ ਅਛੇ ੨ ਪਦਾਰਥਾਂ ਦੇ ਭੋਗ ਅਤੇ ਬਹੁਤ ਸੁਗੰਧੀ ਆਦਿਕ ਦਾ ਸਰੀਰ ਨੂੰ ਮਲਨਾ ਤੇਰੇ ਤਾਈਂ ਅੰਤ ਦੇ ਸਮਯ ਪਰ ਸੁਖਦਾਈ ਨਹੀਂ ਹੋਵੇਗਾ ਅਤੇ ਇਨ੍ਹਾਂ ਸਾਰੇ ਪਦਾਰਥਾਂ ਦੇ ਹੁੰਦਿਆਂ ਹੀ ਤੂੰ ਇਨ੍ਹਾਂ ਨੂੰ ਤਿਆਗਕੇ ਇਸ ਸੰਸਾਰ ਤੇ ਚਲਿਆ ਜਾਵੇਂਗਾ, ਕਿਉਂਕਿ ਇਹ ਸੰਸਾਰ ਮਹਾਂ ਭਿਆਨਕ ਹੈ ਪ੍ਰੰਤੂ ਇਸ ਬਾਤ ਨੂੰ ਕਿਸੇ ਵਿਰਲੇ ਪੁਰਖ ਨੇ ਹੀ ਸਮਝਿਆ ਹੈ, ਤਾਂਤੇ ਹੇ ਜੀਵ ਤੂੰ ਜੇਕਰ ਸੁਭਾਗ ਹੈਂ ਤਾਂ ਸ੍ਰੀ ਅਕਾਲ ਪੁਰਖ ਦੀ ਸ਼ਰਨ ਨੂੰ ਨਾ ਤਿਆਗ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਕਦੇ ਸੰਸਾਰਕ ਸੁਖਾਂ ਵਿੱਚ ਸੰਤੁਸ਼ਟਤਾ ਸਮਝਣਗੇ ਅਰ ਇਨ੍ਹਾਂ ਵਿੱਚ ਭੁਲਕੇ ਜਨਮ ਗੁਆਉਣੇ?

ਇਸ ਸੰਸਾਰ ਪਰ ਬਹੁਤ ਸਾਰੇ ਅਜਿਹੇ ਪ੍ਰਾਣੀ ਹਨ, ਜੋ ਲੋਭ ਦੇ ਗ੍ਰਸੇ ਹੋਏ ਧਨ ਸੰਚਨ ਲਈ ਹਜ਼ਾਰਾਂ ਯਤਨ ਕਰ

ਰਹੇ ਹਨ ਅਰ ਆਪਣ ਚਿੱਤ ਨੂੰ ਲੋਭ ਦੀ ਪੌਣ ਦੇ ਅੱਗੇ ਸੁੱਕੇ ਪੱਤ੍ਰ ਦੀ ਤਰ੍ਹਾਂ ਭਟਕਾ ਰਹੇ ਹਨ, ਜਿਨ੍ਹਾਂ ਪਰ ਸ੍ਰੀ ਗੁਰੂ ਜੀ ਮਹਾਰਾਜ ਇਹ ਉਪਦੇਸ਼ ਕਰਦੇ ਹਨ, ਯਥਾ:-

*ਆਸਾ ਮਹਲਾ ੯*

*ਬਿਰਥਾ ਕਹਉ ਕਉਨ ਸਿਉ ਮਨ ਕੀ॥ ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ ਰਹਾਉ॥ ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥ ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥ ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥ ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥*

(ਅੰਗ 411)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਇਹ ਮਨ ਅਜਿਹਾ ਚੰਚਲ ਹੈ ਕਿ ਇਸ ਦੀ ਬਿਰਥਾ ਅਰਥਾਤ ਹਕੀਕਤ ਇਸ ਅੱਗੇ ਦੱਸੀ ਜਾਏ, ਕਿੰਤੂ ਕਥਨ ਤੇ ਬਾਹਰ ਹੈ, ਜਿਸ ਲੋਭ ਦਾ ਗ੍ਰਸਿਆ ਹੋਇਆ ਦਸੋਂ ਦਿਸ਼ਾਂ ਵਿੱਚ ਪਿਆ ਮਨੋਰਥਾਂ ਦੇ ਚੱਕਰ ਵਿੱਚ ਦੌੜ ਰਿਹਾ ਹੈ ਅਰ ਧਨ ਦੀ ਇੱਛਾ ਕਰ ਰਿਹਾ ਹੈ, ਉਸ ਧਨ ਨੂੰ ਸੰਚਨ ਕਰ ਕੇ ਇਹ ਸੁਖ ਦੀ ਇੱਛਾ ਕਰਦਾ ਹੈ, ਜਿਸ ਤੇ ਧਨ ਸੰਚਨ ਲਈ ਹਰ ਇਕ ਧਨੀ ਆਦਮੀ ਦੀ ਸਰਬ ਪ੍ਰਕਾਰ ਸੇਵਾ ਕਰਦਾ ਹੈ। ਜਿਸ ਤੇ ਅਕਾਲ ਪੁਰਖ ਦਾ ਅਰਾਧਨ ਤਿਆਗ ਕੇ ਲੋਭ ਅਧੀਨ ਘਰ ਘਰ ਕੁੱਤੇ ਵਾਂਗ ਪਿਆ ਭਟਕਦਾ ਫਿਰਦਾ ਹੈ, ਅਤੇ ਲੋਕ ਲੱਜਿਆ ਨੂੰ ਭੀ ਪਰੇ ਸੁੱਟਕੇ ਆਪਣੇ ਮਨੁੱਖਾਂ ਜਨਮ ਨੂੰ ਭੀ ਖੋ ਰਿਹਾ ਹੈ, ਜਿਸ ਪਰ ਸ੍ਰੀ ਗੁਰੂ ਜੀ ਮਹਾਰਾਜ ਉਪਦੇਸ਼ ਕਰਦੇ ਹਨ ਕਿ ਹੇ ਭਾਈ ਤੂੰ ਅਕਾਲ ਪੁਰਖ ਦਾ ਗੁਣਾਨਵਾਦ ਕਿਉਂ ਨਹੀਂ ਗਾਉਂਦਾ, ਜਿਸ ਤੇ ਤੇਰੇ ਸਰੀਰ ਦੀ ਸਾਰੀ ਬੁਰੀ ਬੁੱਧੀ ਨਸ਼ਟ ਹੋ ਜਾਵੇ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਬੁਰੇ ਤੌਰ ਪਰ ਧਨ ਜਮਾਂ ਰੱਖਣ ਲਈ ਭਟਕਣਗੇ?***

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਸੰਸਾਰਕ ਪ੍ਰਾਣੀਆਂ ਲਈ ਅਜਿਹੇ ਸੁੰਦਰ ਉੱਤਮ ਉਪਦੇਸ਼ ਕੀਤੇ ਹੋਏ ਹਨ, ਜਿਨ੍ਹਾਂ ਪਰ ਅਮਲ ਕਰਨੇ ਕਰਕੇ ਪੁਰਸ਼ ਲੋਕ ਪ੍ਰਲੋਕ ਦੇ ਸੁਖ ਨੂੰ ਪਰਾਪਤ ਕਰ ਸਕਦੇ ਹਨ, ਯਥਾ:-

*ਆਸਾ ਮਹਲਾ ੧*

*ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥ ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ॥ ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ॥੪॥*

ਅੰਗ 439

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਹ ਉਪਦੇਸ਼ ਕੀਤਾ ਹੈ ਕਿ ਹੇ ਜੀਵ ਇਹ ਸੰਸਾਰਕ ਇਸਤ੍ਰੀ, ਪ੍ਰੁੱਤ੍ਰ ਅਤੇ ਧਨ ਆਦਿਕ ਦੇ ਸਬੰਧ ਜੋ ਤੂੰ ਦੇਖਕੇ ਖੁਸ਼ ਹੁੰਦਾ ਹੈਂ, ਸੋ ਸਦਾ ਦੇ ਵਾਸਤੇ ਨਹੀਂ ਹਨ, ਕਿੰਤੂ ਇਹ ਉਸ ਨਦੀ ਦੇ ਬੇੜੀ ਵਾਲੇ ਪੂਰ ਦੀ ਤਰ੍ਹਾਂ ਹਨ, ਜੋ ਕਿਨਾਰੇ ਲੱਗ ਕੇ ਆਪਣੇ ਆਪਣੇ ਰਾਹੀਂ ਜਾਣ ਵਾਲੇ ਹਨ। ਸੋ ਸੰਜੋਗ ਨਾਲ ਹੀ ਮਿਲ ਗਏ ਹਨ ਅਰ ਜੋ ਤੂੰ ਇਹ ਸੰਸਾਰਕ ਪਦਾਰਥ ਬਹੁਤ ਹੀ ਮਿੱਠੇ ਅਤੇ ਪਿਆਰੇ ਜਾਣਦਾ ਹੈਂ, ਸੋ ਇਹ ਸਾਰੇ ਵਿਕਾਰ ਅਤੇ ਰੋਗਾਂ ਦੀ ਜ਼ਹਿਰ ਨਾਲ ਭਰੇ ਹੋਏ ਹਨ, ਪ੍ਰੰਤੂ ਇਸ ਬਾਤ ਨੂੰ ਅਗਯਾਨੀ ਜੀਵ ਨਹੀਂ ਜਾਣਦਾ, ਕਿੰਤੂ ਜੋ ਅਕਾਲ ਪੁਰਖ ਦੇ ਪਿਆਰੇ ਹਨ, ਸੋਈ ਜਾਣਦੇ ਹਨ। ਇਸ ਸਹਿਜ ਪਦ ਅਰਥਾਤ ਸੁਤੰਤ੍ਰ ਪਦ ਨੂੰ ਕੋਈ ਵਿਰਲਾ ਹੀ ਪੁਰਖ ਜਾਣਦਾ ਹੈ, ਜਿਸ ਦੁਆਰੇ ਉਹ ਅਕਾਲ ਪੁਰਖ ਤੋਂ ਬੇਮੁਖ ਹੋਇ ਗਏ ਹਨ, ਜੋ ਇਸ ਜਨਮ ਮਰਨ ਦੇ ਕਲੇਸ਼ ਵਿੱਚ ਪਚ ਕੇ ਆਪਣੇ ਆਤਮਾ ਦਾ ਘਾਤ ਕਰ ਲੈਣਗੇ, ਜਿਸ ਤੇ ਉਹ ਉਸ ਦੀ ਭਗਤੀ ਤੇ ਬੇਮੁਖ ਹੋ ਕੇ ਧਾਹੀਂ ਮਾਰ ਮਾਰ ਰੋਣਗੇ। ਇਸ ਵਾਸਤੇ ਗੁਰੂ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਮੈਂ ਸੱਚ ਆਖਦਾ ਹਾਂ, ਜਿਸ ਤੇ ਤੁਸੀਂ ਹੇ ਜੀਵ ਇਹ ਪ੍ਰਾਰਥਨਾ ਕਰੋ ਕਿ ਹੇ ਅਕਾਲ ਪੁਰਖ ਆਪ ਚਿਰੰਕਾਲ ਤੋਂ ਵਿਛੁੜਿਆਂ ਨੂੰ ਆਪਣੇ ਨਾਲ ਮੇਲ ਲੋ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਅਕਾਲ ਪੁਰਖ ਤੋਂ ਬੇਮੁਖ ਰਹਿਣਗੇ?***

ਚਲਦਾ

98159-85559

----- 0 -----

ਕਿਸ਼ਤ ਨੰ: 7

ਲੜੀ ਜੋੜਨ ਲਈ ਪਿਛਲਾ ਅੰਕ ਦੇਖੋ ਜੀ ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਡਾ. ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ।ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

## 15. ਸੁਗੰਧ ਅਸਥਾਨ ਬਾਰੇ

ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ ' ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ' ਵਿੱਚ ਲਿਖਿਆ ਹੈ ਕਿ '' ਗੁਰਬਖ਼ਸ਼ ਸਿੰਘ ਕੇਸਰੀ ਨੇ ਬੋਸਤਾਂ ਦਾ 'ਸੁਗੰਧ ਅਸਥਾਨ' ਨਾਂ ਹੇਠ ਪੰਜਾਬੀ ਕਵਿਤਾ ਵਿਚ ਅਨੁਵਾਦ ਕੀਤਾ।'' (ਪੰਨਾ 485)

ਇਹ ਪੁਸਤਕ ਵੀ ਸਾਨੂੰ ਵੇਖਣ ਨੂੰ ਨਹੀਂ ਮਿਲੀ। ਐਪਰ ਇਸ ਪੁਸਤਕ ਬਾਰੇ ਕੇਸਰੀ ਦੇ ਵਿਚਾਰ ਸਾਨੂੰ ਉਨ੍ਹਾਂ ਦੀ ਪੁਸਤਕ 'ਪੁਜਾਰੀ ਪ੍ਰਬੋਧ' ਜੋ ਨਵੰਬਰ 1911 ਈ. ਨੂੰ ਛਪੀ, ਦੇ ਅੰਤ ਵਿੱਚ ਮਿਲੇ ਇਸ਼ਤਿਹਾਰ ਤੋਂ ਮਿਲਦੇ ਹਨ। ਇਹ ਇਸ਼ਤਿਹਾਰ ਜਿਵੇਂ ਛਪਿਆ ਹੈ, ਇਸ ਪ੍ਰਕਾਰ ਹੈ

ਸੁਗੰਧਿ ਅਸਥਾਨ

ਫਾਰਸੀ ਦੇ ਪ੍ਰਸਿੱਧ ਕਵੀ ਸ਼ੇਖ ਸ਼ਾਅਦੀ ਨੂੰ ਕੌਨ ਨਹੀਂ ਜਾਨਦਾ? ਆਪ ਦੀ ਰਚਿਤ ਗੁਲਿਸਤਾਂ, ਬੋਸਤਾਂ ਹਨ ਕਿ ਇਹਨਾਂ ਪੁਸਤਕਾਂ ਵਿਚ ਕੀ ਕੀ ਗੁਣ ਤੇ ਖਜ਼ਾਨੇ ਭਰੇ ਪਏ ਹਨ। ਪਰ ਸ਼ੋਕ* ਹੈ ਕਿ ਅਜੇਹੀ ਦੁਰਲਭ ਦਾਤ ਗੁਲਿਸਤਾਂ ਦਾ ਕੁਝਕੁ ਹਿਸਾ ਖਾਲਸਾ ਟ੍ਰੈਕਟ ਸੋਸਾਇਟੀ ਨੇ ਪੰਜਾਬੀ ਵਿਚ ਪਲਟਿਆ ਹੈ। ਬੋਸਤਾਂ ਵਲ ਅਜੇ ਕਿਸੇ ਦੀ ਰੁਚੀ ਨਹੀਂ ਫਿਰੀ ਜੋ ਇਸ ਨੂੰ ਵੀ ਪੰਜਾਬੀ ਵਿਚ ਪਲਟਕੇ ਗੁਰਮੁਖੀ ਪੜ੍ਹੇ ਭਰਾਵਾਂ ਨੂੰ ਇਸ ਦਾਤ ਵਿਚੋਂ ਹਿਸਾ ਦਿਤਾ ਜਾਂਦਾ। ਪ੍ਰਸਿੱਧ ਗਜਾਨੀ ਭਾਈ ਹਜ਼ਾਰਾ ਸਿੰਘ ਜੀ ਨੇ ਬੋਸਤਾਂ ਦਾ ਤਰਜਮਾ ਬ੍ਰਿਜ ਭਾਸ਼ਾ ਜ਼ਬਾਨ ਵਿੱਚ ਕਰਕੇ ਸੰਨ ੧੯੬੧ ਵਿਚ ਛਪਵਾਇਆ ਸੀ, ਪਰ ਪੰਜਾਬੀ ਪਾਠਕਾਂ ਦੀ ਅਸਲੀ ਲੋੜ ਪੂਰੀ ਨਹੀਂ ਹੋਈ। ਇਸ ਲਈ ਅਸੀਂ ਇਸ ਕਾਰਜ ਦੇ ਕਰਨ ਵਾਸਤੇ ਉੱਦਮ ਧਾਰਨ ਕੀਤਾ ਹੈ ਨਮੂਨੇ ਮਾਤ੍ਰ ਛੀਵਾਂ ਕਾਂਡ ਛਪਕੇ ਤਿਆਰ ਹੈ।'' ਇਸ ਤੋਂ ਅੱਗੇ ਪੁਸਤਕ ਦੀ ਕੀਮਤ ਅਤੇ ਮਿਲਣ ਦਾ ਪਤਾ ਲਿਖਿਆ ਹੈ।

ਇਸ ਤੋਂ ਸਪਸ਼ਟ ਹੈ ਕਿ ਕੇਸਰੀ ਜੀ ਨੇ ਇਹ ਅਨੁਵਾਦ ਕੀਤਾ ਹੈ ਪਰ ਪੂਰਾ ਨਹੀਂ।

## 16. ਅਨੂਪਮ ਕਲਗੀ ਬਾਰੇ

ਕੇਸਰੀ ਜੀ ਦੀ ਇਹ ਇੱਕ ਲੰਮੀ ਕਵਿਤਾ ਹੈ ਜੋ ਟ੍ਰੈਕਟ ਦੇ ਰੂਪ ਵਿੱਚ ਛਪੀ ਸੀ। ਇਸ ਦੇ ਅਰੰਭ ਵਿੱਚ 'ਬਿਨਜ' ਸਿਰਲੇਖ ਹੇਠ ਕੇਸਰੀ ਜੀ ਨੇ ਲਿਖਿਆ ਹੈ:

''ਅਨੂਪਮ ਕਲਗੀ'' ਦਾ ਪਹਿਲਾ ਐਡੀਸ਼ਨ ਜਨਵਰੀ ਸੰ: ੧੯੧੪ ਪੋਹ ਸੁਦੀ ਸਪਤਮੀ ਨੂੰ ਸ੍ਰੀ ਗੁਰੂ ਕਲਗੀਧਰ ਮਹਾਰਾਜ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਡਾਢਾ ਸੋਹਣਾ ਚੋਖੀ ਲਾਗਤ ਨਾਲ ਛਪਵਾਕੇ ਮੁਫਤ ਵੰਡਿਆ ਗਿਆ ਸੀ।''

ਇਸ ਕਵਿਤਾ ਦੇ ਦੂਜੇ ਐਡੀਸ਼ਨ ਦੇ ਅੰਤ ਵਿੱਚ ਕੇਸਰੀ ਜੀ ਨੇ ਇਸ ਦੀ ਉਪਮਾ ਵਿੱਚ ਜੋ ਸ਼ਬਦ ਲਿਖੇ ਹਨ, ਇਸ ਪ੍ਰਕਾਰ ਹਨ:

''ਅਨੂਪਮ ਕਲਗੀ ਦੀ ਪੁਰ ਗਜ਼ਬ ਕਵਿਤਾ ਬਾਬਤ ਮੈਂ ਅਪਨੇ ਮੂੰਹੋਂ ਕੀ ਤਾਰੀਫ ਕਰਾਂ? ਸਿੱਖਾਂ ਦੇ ਪ੍ਰਸਿੱਧ ਔਰਗਨ 'ਲਾਇਲ ਗਜ਼ਟ' ਉਰਦੂ ਅਖਬਾਰ ਲਾਹੌਰ ਇਸ ਦੇ ਪਹਿਲੇ ਐਡੀਸ਼ਨ ਬਾਬਤ ਇਉਂ ਲਿਖਦਾ ਹੈ:-

'ਸ੍ਰੀ ਦਸਮੇਸ਼ ਜੀ ਦੀ ਅਨੂਪਮ ਕਲਗੀ' ਪੰਜਾਬੀ ਕੇ ਮਸ਼ਹੂਰ ਸ਼ਾਇਰ ਭਾਈ ਗੁਰਬਖਸ਼ ਸਿੰਘ ਸਾਹਿਬ ਐਡੀਟਰ ਦਿੱਤ ਸਿੰਘ ਮੈਗੇਜ਼ੀਨ ਰੋਪੜ ਹਾਲ ਅਸਿਸਟੈਂਟ ਐਡੀਟਰ ਪਟਿਆਲਾ ਗਜ਼ਟ ਨੇ ਮੁੰਦਜਾ ਬਾਲਾ ਅਨਵਾਨ ਸੇ ਪੰਜਾਬੀ ਮੇਂ ਏਕ ਇਹਾਇਤ ਦਿਲਕਸ਼ ਔਰ ਸ਼ੀਰੀ ਨਜ਼ਮ ਲਿਖੀ ਹੈ ਜਿਸਮੇਂ ਉਲਹੋਂ ਨੇ ਅਪਨੇ ਹਾਦੀਏ ਬਰ ਹੱਕ ਵ ਸਰਵਰਿ ਦੋ ਜਹਾਂ ਦਸਮੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੀ ਤਾਜ ਰੂਹਾਨੀਯਤ ਯਾਨੀ ਕਲਗੀ ਕੇ ਮਹਾਮਦ ਇਸ ਤਰਹ ਬਿਆਨ ਕੀਏ ਹੈਂ ਕਿ ਏਕ ਏਕ ਬੰਦ ਪੜ੍ਹ ਕਰ ਦਿਲ ਉਛਲ ਪੜਤਾ ਹੈ। ਸ੍ਰੀ ਦਸਮੇਸ਼ ਜੀ ਕੇ ਸ਼ੈਦਾਈਓਂ ਕੇ ਲੀਏ ਨਾਦਰ ਚੀਜ਼ ਹੈ।'

ਕੇਸਰੀ ਨੇ ਅੱਗੇ ਲਿਖਿਆ ਹੈ,'' 'ਸੋ ਕ੍ਰਿਪਾਲੂ ਜੀ! ਇਹ ਟ੍ਰੈਕਟ ਪਹਿਲੀ ਵੇਰ ੫੦੦ ਛਾਪਕੇ ਮੁਫਤ ਵੰਡ ਦਿੱਤਾ ਸੀ ਹੁਨ ਕਈ ਇਕ ਸਜਨਾਂ ਦੀ ਜ਼ੋਰਦਾਰ ਪ੍ਰੇਰਨਾਂ ਅਨੁਸਾਰ ਦੂਜੀ ਵਾਰ ਛਪ ਕੇ ਤਿਆਰ ਹੈ।''

ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੇ ਇੱਕ ਲੇਖ ਜੋ 'ਖਾਲਸਾ ਪਾਰਲੀਮੈਂਟ ਗਜ਼ਟ' ਦੇ ਅਕਤੂਬਰ-ਨਵੰਬਰ 1951 ਅੰਕ ਵਿੱਚ ਦਿੱਤਾ ਗਿਆ ਵਿੱਚ ਕੇਸਰੀ ਜੀ ਦੀ ਪੁਸਤਕ 'ਅਨੂਪਮ ਕਲਗੀ' ਵਿੱਚੋਂ ਹੇਠ ਲਿਖੀ ਕਵਿਤਾ ਵੰਨਗੀ ਵਜੋਂ ਦਿੱਤੀ ਗਈ ਸੀ।

ਕਬਿੱਤ
ਧੌਂਸੇ ਤੇ ਨਗਾਰੇ ਸੀ ਨਿਕਾਰੇ ਤੇਰੇ ਧੌਂਸੇ ਬਾਝ,
ਵੱਜ ਵੱਜ ਵਾਜੇ ਸਾਰੇ ਵਜ ਕੇ ਵਜਾ ਗਏ।
ਸੁੱਤੇ ਪਏ ਭਾਰਤ ਵਰਸ਼ ਲਾ ਥਾਪਨਾਵਾਂ,
ਮਾਰ ਮਾਰ ਥਾਪੀਆਂ ਹਾਂ! ਸਗਵਾਂ ਸੁਲਾ ਗਏ।
ਜੁੱਧ ਕਰ ਜੰਗ ਕਰ, ਮਾਣ ਤਾਣ ਭੰਗ ਕਰ,
ਅੰਗ ਅੰਗ ਕਟ ਕਰ ਖੂਹਣੀਆਂ ਖਪਾ ਗਏ।
ਦੁੰਦਭਿ ਦਮਾਮੇ ਦਸ਼ਮੇ! ਤੇਰੇ ਧੌਂਸੇ ਬਾਝ,
ਸੁੱਤੇ ਪਏ ਦੇਸ਼ ਨੂੰ ਕੀ ਟੁੰਬ ਕੇ ਜਗਾ ਗਏ।
-----
ਕੌਣ ਹੱਥੀਂ ਪੁੱਤਰਾਂ ਨੂੰ ਟੋਰ ਟੋਰ ਜੰਗ ਵਿਚ,
ਆਪ ਅੰਗ ਅੰਗ ਤੇ ਨਿਸੰਗ ਸਵਾਦ ਚੱਖਦਾ?
ਕੌਣ ਏਡੇ ਜ਼ਾਲਮਾਂ ਦੇ ਨਾਲ ਕੱਲਾ ਹਿੱਕ ਡਾਹ,
ਇਕ ਸਿਖ ਤਾਂਈਂ ਜ਼ੋਰ ਦੇਵੇ ਸਵਾ ਲੱਖ ਦਾ।
ਕੌਣ ਆਪਾ ਵਾਰ ਕੇ ਨਿਸਾਰ ਹੁੰਦਾ ਦੇਸ਼ ਉਤੇ,
ਰਾਜ ਕਾਜ ਵਿਚ ਭੀ ਇਲਾਹੀ ਨੂਰ ਭੱਖਦਾ।
ਤੇਰੇ ਤਿੱਖੇ ਤੀਰ ਬਾਝੋਂ ਤੀਰ ਤੇ ਕਮਾਨ ਵਾਲੇ!
ਤਾਨ ਕੇ ਕਮਾਨ ਸੀ ਜਹਾਨ ਕੌਣ ਰਖਦਾ।

**17. ਮਨੋਹਰ ਮੰਤ੍ਰ ਬਾਰੇ**

ਇਹ ਪੁਸਤਕ ਕੇਸਰੀ ਜੀ ਦੀ ਉਦੋਂ ਦੀ ਰਚਨਾ ਹੈ ਜਦੋਂ ਉਹ ਰੋਪੜ ਰਹਿ ਕੇ 'ਦਿੱਤ ਸਿੰਘ ਮੈਗੇਜ਼ੀਨ' ਦੀ ਸੰਪਾਦਨਾ ਕਰਦੇ ਸਨ। ਇਸ ਪੁਸਤਕ ਦੇ ਅੰਤ ਵਿੱਚ ਸੰਤੋਖ ਸਿੰਘ, ਮੈਨੇਜਰ ਖਾਲਸਾ ਬੋਰਡਿੰਗ ਹਾਊਸ, ਰੋਪੜ ਦੀ 'ਸ੍ਰੀ ਮਾਨ ਭਾਈ ਸਾਹਿਬ ਗੁਰਬਖਸ਼ ਸਿੰਘ' ਨੂੰ ਸੰਬੋਧਨ ਕਰਕੇ ਲਿਖੀ ਇੱਕ ਚਿੱਠੀ ਛਪੀ ਹੈ ਜਿਸ ਵਿੱਚ ਸੰਤੋਖ ਸਿੰਘ ਨੇ ਇਸ ਪੁਸਤਕ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ-'' ਆਪ ਦੀ ਰਚਨਾ 'ਮਨੋਹਰ ਮੰਤ੍ਰ' ਇਸਤ੍ਰੀ ਜਾਤੀ ਦੇ ਸੁਧਾਰ ਲਈ ਬੜੀ ਲਾਭਦਾਇਕ ਹੈ, ਅੱਜ ਕੱਲ ਇਸਤ੍ਰੀ ਪੁਰਸ਼ ਵਿਚ ਨਫਾਕ ਦਾ ਖਾਸ ਕਾਰਨ ਜਾਦੂ ਮੰਤ੍ਰਾਂ ਪਰ ਇਸਤ੍ਰੀਆਂ ਦਾ ਭਰੋਸਾ ਹੋਣਾ ਹੈ, ਆਪ ਨੇ ਇਸ ਪਹਿਲੂ ਪਰ ਚੰਗੀ ਰੋਸ਼ਨੀ ਪਾਈ ਹੈ।'' ਉਪਰੋਕਤ ਚਿੱਠੀ ਉੱਤੇ 1 ਜੁਲਾਈ 1912 ਮਿਤੀ ਛਪੀ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ 'ਮਨੋਹਰ ਮੰਤ੍ਰ' ਪੁਸਤਕ ਈ: ਸੰਨ 1912 ਦੇ ਅਰੰਭ ਵਿੱਚ ਛਪੀ ਹੈ।

ਸੰਤੋਖ ਸਿੰਘ ਨੇ ਇਹ ਵੀ ਦੱਸਿਆ ਕਿ ਸਰਦਾਰ ਬਾਲ ਸਿੰਘ ਸੂਬੇਦਾਰ ਮੇਜਰ ਕਲੋਮ ਨੇ ਕੇਸਰੀ ਜੀ ਦੀਆਂ ਸਾਰੀਆਂ ਪੁਸਤਕਾਂ (ਛਾਪਣ-ਸੰਪਾ:) ਦਾ ਖਰਚ ਆਪਣੇ ਜ਼ੁੰਮੇ ਲੈ ਲਿਆ ਹੈ। ਇਸ ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਦੀ ਪੁਸਤਕ ਦਾ ਵੀ ਇਸ਼ਤਿਹਾਰ ਹੈ। ਇਸ ਤੋਂ ਪਤਾ ਲਗਦਾ ਹੈ ਕਿ 'ਮਨੋਹਰ ਮੰਤ੍ਰ' ਤੋਂ ਪਹਿਲਾਂ 'ਪੁਜਾਰੀ ਪ੍ਰਬੋਧ' ਛਪ ਚੁੱਕੀ ਸੀ।

'ਮਨੋਹਰ ਮੰਤ੍ਰ' ਇਸਤਰੀ ਜਾਗ੍ਰਿਤੀ ਨਾਲ ਸੰਬੰਧਿਤ ਹੈ। ਇਸ ਵਿਸ਼ੇ ਕਾਰਨ ਇਹ ਰਚਨਾ ਅਜੋਕੇ ਸਮੇਂ ਲਈ ਵੀ ਸਾਰਥਕ ਹੈ। ਰਚਨਾ ਵਿੱਚ ਲਈ ਗਈ ਕਹਾਣੀ ਅਨੁਸਾਰ ਬੁੱਧਵੰਤੀ ਨਾਂ ਦੀ ਇੱਕ ਇਸਤ੍ਰੀ ਪਾਤਰ ਆਪਣੇ ਪਤੀ ਨੂੰ ਵੱਸ ਕਰਨ ਲਈ ਪੁੱਠੇ ਰਾਹ ਪਈ ਹੋਈ ਪਾਖੰਡੀ ਸਾਧਾਂ ਦੇ ਵਹੇ ਚੜ੍ਹ ਜਾਂਦੀ ਹੈ। ਉਸ ਦੇ ਗਹਿਣੇ ਗੱਟੇ, ਉਸ ਦੀ ਆਬਰੂ, ਪਤੀ ਦਾ ਵਿਸ਼ਵਾਸ- ਸਭ ਕੁਝ ਜਾਂਦੇ ਰਹਿੰਦੇ ਹਨ। ਰਚਨਾ ਦੇ ਕੇਂਦਰੀ ਪਾਤਰ ਗਿਆਨ ਕੌਰ ਰਾਹੀਂ ਕੁਰਾਹੇ ਪਈ ਉਹ

ਇਸਤਰੀ ਠੀਕ ਰਾਹ ਉਤੇ ਆ ਜਾਂਦੀ ਹੈ। ਇਹ ਠੀਕ ਰਾਹ ਹੈ ਗੁਰੂ ਗ੍ਰੰਥ ਵਿੱਚ ਇਸ ਸੰਬੰਧੀ ਮਿਲਦੀ ਸਿੱਖਿਆ ਨੂੰ ਧਾਰਨ ਕਰਨਾ। ਪੁਸਤਕ ਦੀ ਕੇਂਦਰੀ ਪਾਤਰ ਗਿਆਨ ਕੌਰ ਉਸ ਇਸਤਰੀ ਨੂੰ ਸਿੱਖੀ ਜੀਵਨ-ਜਾਚ ਦੇ ਲੜ ਲਾ ਦਿੰਦੀ ਹੈ।

ਸਿੰਘ ਸਭਾ ਲਹਿਰ ਦਾ ਪੈਂਤੜਾ ਵੀ ਇਹੋ ਰਿਹਾ ਹੈ ਕਿ ਗੁਰੂ ਗ੍ਰੰਥ ਦੀ ਵਿਚਾਰਧਾਰਾ ਉਤੇ ਹੀ ਟੇਕ ਰੱਖੀ ਜਾਵੇ। ਕੇਸਰੀ ਜੀ ਨੇ ਇਸ ਰਚਨਾ ਵਿੱਚ ਇੱਕ ਹੋਰ ਮਹੱਤਵਪੂਰਨ ਨੁਕਤਾ ਵੀ ਉਠਾਇਆ ਹੈ ਕਿ ਇਸਤਰੀਆਂ "ਪਤੀ ਵੱਸ ਕ੍ਰਨਾ ਓਹ ਕਜੋਂ ਚਾਹੁੰਦੀਆਂ ਹਨ।" ਇਸ ਨੂੰ ਹੋਰ ਸਪਸ਼ਟ ਕਰਦਿਆਂ ਕੇਸਰੀ ਜੀ ਨੇ ਇਸ ਪੁਸਤਕ ਵਿੱਚ ਲਿਖਿਆ ਹੈ-

"ਯੂਰਪ ਵਾਂਗ ਮੁਖਤਯਾਰ ਨਾ ਨਾਰ ਚੰਗੀ, ਰਹੇ ਬਾਦਸ਼ਾਹ ਨਾਲ ਵਜ਼ੀਰ ਵਾਂਗੂੰ।

ਖੱਬਾ ਅੰਗ ਹੈ ਪੁਰਸ਼ ਦਾ ਨਾਰ ਉਸਦੀ, ਕਿਹਾ ਏਸਨੂੰ ਅਰਧ ਸਰੀਰ ਵਾਂਗੂੰ।

ਬਾਦਸ਼ਾਹ ਦੇ ਵੱਸ ਵਜ਼ੀਰ ਹੋਵੇ, ਨਾਰੀ ਪੁਰਸ਼, ਤੇ ਚੇਲੜਾ ਪੀਰ ਵਾਂਗੂੰ।

'ਵਸੀ ਕਰਨ ਦਾ' ਹਈ ਖਯਾਲ ਭੈੜਾ, ਖੂਹੇ ਡਿੱਗਣ ਅੰਧ ਵਹੀਰ ਵਾਂਗੂੰ।"

ਇਸ ਪ੍ਰਕਾਰ ਕੇਸਰੀ ਜੀ ਪਤੀ ਪਤਨੀ ਦੇ ਪਰਸਪਰ ਪੂਰਕ ਸੰਬੰਧਾਂ ਵਾਲੀ ਅਜੋਕੀ ਸੋਚ ਦੇ ਕਾਫ਼ੀ ਨੇੜੇ ਪਹੁੰਚ ਜਾਂਦੇ ਹਨ।

**18. ਪੰਥ ਜਗਾਵਾ ਬਾਰੇ**

'ਪੁਜਾਰੀ ਪ੍ਰਬੋਧ' ਦੇ ਅੰਤ ਵਿੱਚ 'ਪੰਥ ਜਗਾਵਾ' ਨਾਂ ਦੀ ਇੱਕ ਕਵਿਤਾ ਛਪੀ ਹੈ। ਜਾਪਦਾ ਹੈ ਕਿ ਇਸੇ ਕਵਿਤਾ ਨੂੰ ਪੁਸਤਕ ਦਾ ਨਾਂ ਸਮਝ ਕੇ ਕੁਝ ਲੇਖਕਾਂ ਵੱਲੋਂ ਇਸ ਨੂੰ ਕੇਸਰੀ ਜੀ ਦੀਆਂ ਪੁਸਤਕਾਂ ਦੀ ਸੂਚੀ ਵਿੱਚ ਸ਼ਾਮਲ ਕਰ ਦਿੱਤਾ ਗਿਆ ਹੈ।

**19. ਭੁੱਲੜ ਜਟ ਬਾਰੇ**

ਇਹ ਪੁਸਤਕ ਜਿਸ ਨੂੰ ਕੇਸਰੀ ਜੀ ਨੇ 'ਪੋਥੀ' ਲਿਖਿਆ ਹੈ, ਸਾਨੂੰ ਨਹੀਂ ਮਿਲ ਸਕੀ ਪਰ ਇਸ ਦਾ ਇੱਕ ਪੰਨੇ ਦਾ ਇਸ਼ਤਿਹਾਰ 'ਪੁਜਾਰੀ ਪ੍ਰਬੋਧ' ਦੇ ਅਖੀਰ ਵਿੱਚ ਛਪਿਆ ਹੈ। ਇਸ ਵਿੱਚ ਪੁਸਤਕ ਦੇ ਮਿਲਣ ਦਾ ਪਤਾ "ਪ੍ਰੋਪਰਾਈਟਰ ਦਿੱਤ ਸਿੰਘ ਮੈਗਜ਼ੀਨ ਰੋਪੜ" ਛਪਿਆ ਹੈ, ਜੋ ਕਿ ਕੇਸਰੀ ਜੀ ਦਾ ਹੀ ਹੈ। ਅੱਗੇ ਇਸ ਇਸ਼ਤਿਹਾਰ ਦੀ ਇਬਾਰਤ ਜਿਉਂ ਦੀ ਤਿਉਂ ਦਿੱਤੀ ਜਾਂਦੀ ਹੈ

ਕਲਗੀਧਰ ਮਹਾਰਾਜ ਦੀ ਅਨੰਦਪੁਰੀ ਸ੍ਰੀ ਅਨੰਦ ਪੁਰ ਸਾਹਿਬ ਦੇ ਹੋਲੇ ਮਹੱਲੇ ਨੂੰ ਵਡਾ ਭਾਰੀ ਮੇਲਾ ਭਰਦਾ ਹੈ ਜਿਸ ਵਿਚ ਪੇਂਡੂ ਲੋਕ ਜਲਸੇ ਕਰਦੇ ਅਤੇ ਗੰਦੇ ਗੀਤ ਗਾਵੰਦੇ ਹਨ। ਇਸ ਪੁਸਤਕ ਵਿਚ ਇਨ੍ਹਾਂ ਜਾਹਲ ਲੋਕਾਂ ਦੇ ਗੰਦੇ ਕਰਤੱਤਾਂ ਦਾ ਹੂਬਹੂ ਫੋਟੋ ਖਿੱਚ ਕੇ ਚੰਗੀ ਤਰ੍ਹਾਂ ਓਹਨਾਂ ਨੂੰ ਸਮਝਾਇਆ ਹੈ ਕਿ ਤੁਸੀਂ ਗੁਰੂ ਦੀ ਨਗਰੀ ਵਿਚ ਆ ਕੇ ਇਸ ਪ੍ਰਕਾਰ ਗੰਦ ਮੰਦ ਬੋਲਕੇ ਪਾਪ ਦੇ ਭਾਗੀ ਨਾ ਬਣੋ

ਇਸ ਪੋਥੀ ਵਿਚ ਸੁੰਦਰ ਕਵਿਤਾ ਹੋਣ ਤੋਂ ਬਿਨਾਂ ਇਕ ਲੈਕਚਰ ਵੀ ਹੈ, ਪੁਸਤਕ ਦੇ ਅੰਤ ਵਿਚ ਦਿਲ ਖਿੱਚਵੇਂ 'ਬੈਂਤਾਂ ਦ੍ਵਾਰਾ "ਪੰਥ ਜਗਾਵਾ" ਐਸਾ ਮਨਮੋਹਨ ਲਿਖਿਆ ਹੈ ਕਿ ਇਸਨੂੰ ' ਹੈਂਡ ਬਿੱਲ ਕਮੇਟੀ' ਨੇ 'ਪੰਜਾਬੀ ਭੂਤਨੇ' ਨਾਮ ਰਖਕੇ ਇਸਦਾ ਹੈਂਡਬਿਲ ਵੀ ਪ੍ਰਕਾਸ਼ਤ ਕਰ ਦਿੱਤਾ। ਪੁਸਤਕ ਡਾਢੀ ਸੁੰਦਰ ਛਪੀ ਹੈ। ਭੇਟਾ.. ..ਹੈ ਪਰ ਮੈਗੇਜ਼ੀਨ ਦੇ ਗ੍ਰਾਹਕਾਂ ਨੂੰ ਅਤੇ ਇਕੱਠੀ ਖਰੀਦਨ ਵਾਲੇ ਸੱਜਨਾਂ ਨੂੰ ੨੫ ਰੁਪੈ ਸੈਂਕੜੇ ਪਰ ਦਿੱਤੀ ਜਾਵੇਗੀ।

**20. ਪੰਥਕ ਗੀਤ**

ਇਹ ਰਚਨਾ ਸਾਨੂੰ ਵੇਖਣ ਨੂੰ ਨਹੀਂ ਮਿਲ ਸਕੀ। ਉਂਜ, 'ਖਾਲਸਾ ਪਾਰਲੀਮੈਂਟ ਗਜ਼ਟ' ਦੇ ਜੂਨ੍ਜੁਲਾਈ 1950 ਦੇ ਅੰਕ ਵਿੱਚ 'ਸਾਡਾ ਪੰਥਕ ਗੀਤ' ਕਵਿਤਾ ਛਪੀ ਮਿਲੀ ਹੈ। ਇਹ ਸਪਸ਼ਟ ਨਹੀਂ ਕਿ ਇਹ ਰਚਨਾ ਹੀ 'ਪੰਥਕ ਗੀਤ' ਹੈ ਜਾਂ ਵੱਖਰੀ ਹੈ।

21. ਕਲਮ ਤੇ ਤਲਵਾਰ ਦਾ ਸੰਬਾਦ ਬਾਰੇ

ਲੰਡਨ ਦੀ ਬ੍ਰਿਟਿਸ਼ ਲਾਇਬ੍ਰੇਰੀ ਵਿੱਚ ਪਈ ਇਸ ਪੁਸਤਕ ਦੀ ਇੱਕ ਕਾਪੀ (ਡਾ) ਰਣਜੋਧ ਸਿੰਘ ਗਿੱਲ ਦੇ ਜਤਨਾਂ ਨਾਲ ਪ੍ਰਾਪਤ ਹੋਈ ਹੈ। ਇਸ ਦਾ ਪਹਿਲਾ ਐਡੀਸ਼ਨ 3 ਜੂਨ 1915 ਵਿੱਚ ਇੱਕ ਹਜ਼ਾਰ ਦੀ ਗਿਣਤੀ ਵਿੱਚ ਛਪਿਆ। ਪੁਸਤਕ ਦੇ ਟਾਈਟਲ ਕਵਰ ਉੱਤੇ ਇਹ ਸ਼ਬਦ ਛਪੇ ਹਨ 'ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ'। ਪ੍ਰਕਾਸ਼ਕ ਦਾ ਨਾਂ 'ਸ੍ਰੀਮਾਨ ਮਹੰਤ ਮੰਗਲ ਸਿੰਘ ਜੀ, ਧੋਲੇਤਾ (ਜ਼ਿਲਾ0%ਾਣ੍ਹ) ਛਪਿਆ ਹੈ। ਕੇਸਰੀ ਜੀ ਨੇ ਇਹ ਪੁਸਤਕ ਸੂਬੇਦਾਰ ਮੇਜਰ ਅਨੋਖ ਸਿੰਘ ਨੂੰ ਸਮਰਪਿਤ ਕੀਤੀ ਹੈ। ਇਸ ਸਮਰਪਣ ਦਾ ਪਹਿਲਾ ਅੱਧ ਕਵਿਤਾ ਵਿੱਚ ਹੈ ਤੇ ਦੂਜਾ ਅੱਧ ਵਾਰਤਕ ਵਿੱਚ ਹੈ। ਇਹ ਸਮਰਪਣ ਇਸ ਪ੍ਰਕਾਰ ਹੈ:

ਸਮਰਪਣ!

ਸ੍ਰੀ ਮਾਨ ਸੂਬੇਦਾਰ ਮੇਜਰ ਅਨੋਖ ਸਿੰਘ,

ਪੰਥਕ ਪ੍ਰੇਮੀ ਤੇ ਪੰਜਾਬੀ ਦਾ ਸਹਾਰਾ ਹੈ।
ਦੇਸ਼, ਕੌਮ, ਗੌਰਮਿੰਟ ਪੰਥ ਦਾ ਸਤਾਰਾ ਇਕ,
ਸੂਰ, ਬੀਰ, ਧੀਰ, ਦਸਮੇਸ਼ ਦਾ ਦੁਲਾਰਾ ਹੈ।
ਜੀਵਨ ਅਦੁੱਤੀ ਸੁੱਤੀ ਕੌਮ ਨੂੰ ਜਗਾਨ ਵਾਲਾ,
ਵਿੱਦਵਾਨ, ਗੁਣੀ, ਮਨ ਮੋਹਨ ਦਿਦਾਰਾ ਹੈ।
'ਕੇਸਰੀ' 'ਕਲਮ, ਤਲਵਾਰ ਦਾ ਸੰਬਾਦ' ਲਿਖ,
ਪੇਸ਼ ਕੀਤਾ ਆਪਦੇ ਮੈਂ ਕਾਵਜ ਦਾ ਨਜ਼ਾਰਾ ਹੈ।

ਮੈਂ ਅਪਣੇ ਪ੍ਰਮ ਕ੍ਰਿਪਾਲੂ ਸੱਜਨ ਸਰਦਾਰ ਅਨੋਖ ਸਿੰਘ ਜੀ ਸਾਹਿਬ ਸੂਬੇਦਾਰ ਮੇਜਰ ਚਿੰਡ ਵਿਨ ਬਟਾਲੀਅਨ ਮਨੇਵਾ ਅਪਰ ਬਰਮਾ (ਭਰਅਖਮ ਓ ਨਚਗਠ) ਦੀ ਪਵਿੱਤ੍ਰ ਸੇਵਾ ਵਿਖੇ ਪੰਜਾਬੀ ਵਿਚ ਇਕ ਨਵਾਂ ਖਿਆਲ 'ਕਲਮ ਅਤੇ ਤਲਵਾਰ ਦਾ ਸੰਬਾਦ' ਰਚਕੇ ਨਿੰਮ੍ਰਤਾ ਸਹਿਤ 'ਸਮਰਪਣ' ਕਰਦਾ ਹਾਂ ।।

ਗੁਰਬਖ਼ਸ਼ ਸਿੰਘ 'ਕੇਸਰੀ'

ਇਸ ਪੁਸਤਕ ਦੇ ਅਗਲੇ ਪੰਨੇ ਉੱਤੇ ਇਸ ਪੁਸਤਕ ਦਾ ਨਾਂ ਦੇ ਕੇ ਇਸ ਨੂੰ 'ਇਕ ਨਵਾਂ ਖਿਆਲ' ਆਖਿਆ ਹੈ। ਨਾਲ ਹੀ ਦੋ ਮਹੱਤਵਪੂਰਨ ਸੂਚਨਾਵਾਂ ਦਰਜ ਕਰ ਦਿੱਤੀਆਂ ਹਨ। ਪਹਿਲੀ ਇਹ ਕਿ ਇਸ ਪੁਸਤਕ ਦੀ ਰਚਨਾ ਵੇਲੇ ਕੇਸਰੀ ਜੀ 'ਪਟਿਆਲਾ ਗਜ਼ਟ, ਪਟਿਆਲਾ' ਦੇ ਸਬ ਐਡੀਟਰ ਸਨ। ਦੂਜਾ, ਉਸ ਸਮੇਂ ਤੀਕ ਕੇਸਰੀ ਜੀ ਦੀਆਂ ਰਚਨਾਵਾਂ ਦੇ ਨਾਂ ਵੀ ਦੇ ਦਿੱਤੇ ਹਨ। ਇਹ ਪੁਸਤਕਾਂ ਹਨ: ਨਿੱਕੀਆਂ ਜਿੰਦਾਂ ਤੇ ਵਡੇ ਸਾਕੇ, ਪੁਜਾਰੀ ਪ੍ਰਬੋਧ, ਮਨੋਹਰ ਮੰਤ੍ਰ, ਭੁੱਲੜ ਜੱਟ, ਸੁਗੰਧਿ ਅਸਥਾਨ, ਧੂਰਤ ਕਹਾਣੀਆਂ, ਪੰਥ ਜਗਾਵਾ, ਅਦੁਤੀ ਆਗਮ, ਅਨੁਪਮ ਕਲਗੀ, ਸਿੰਧੀ ਬੱਚਾ ਆਦਿਕ। ਇਸ ਪੁਸਤਕ ਦੇ ਅਰੰਭ ਵਿੱਚ ਕੇਸਰੀ ਜੀ ਨੇ ਸੰਖੇਪ ਜਿਹੀ ਭੂਮਿਕਾ ਵੀ ਦਿੱਤੀ ਹੈ ਜੋ ਇਸ ਪ੍ਰਕਾਰ ਹੈ:

ਬਿਨਜ

ਅੱਜ ਕਲ ਇਸ ਰੋਸ਼ਨੀ ਦੇ ਜ਼ਮਾਨੇ ਵਿਚ ਉੱਨਤ ਹੋ ਰਹੀਆਂ ਕੌਮਾਂ ਦੀ ਉੱਨਤੀ ਦੇ ਨਾਲ ਨਾਲ ਉਨ੍ਹਾਂ ਦੀਆਂ ਮਾਤ੍ਰੀ ਭਖਾਵਾਂ ਇਸ ਕਦਰ ਉੱਨਤ ਹੋ ਰਹੀਆਂ ਹਨ ਕਿ ਹਰ ਇਕ ਜ਼ੁਬਾਨ ਵਿਚ ਵਿੱਦਵਾਨ ਲੋਕ ਉੱਚੇ ਤੋਂ ਉੱਚੇ ਅਰ ਨਵੇਂ ਤੋਂ ਨਵੇਂ ਖਿਆਲ ਆਏ ਦਿਨ ਭਰਦੇ ਜਾ ਰਹੇਂ ਹਨ। ਆਹ! ਸਾਡੀ ਮਾਤ ਭਾਖਾ ਪੰਜਾਬੀ ਦੀ ਕੀ ਨਿੱਘਰੀ ਹੋਈ ਦਸ਼ਾ ਹੈ! ਇਸਦਾ ਕਾਰਣ ਸਾਡੀ ਕੌਮ ਦੇ ਵਿੱਦਵਾਨ ਲੋਕ ਹਨ ਜੋ ਨਿਮਾਣੀ ਪੰਜਾਬੀ ਨੂੰ ਅੰਨ ਭਾਖਾਵਾਂ ਵਿਚੋਂ ਅਪਨੀ ਇਲਮੀਯਤ ਦੇ ਬਲ ਨਾਲ ਚੰਗੇ ਚੰਗੇ ਪੁਸਤਕ ਉਲਟਾਕੇ ਮਾਲਾਮਾਲ ਨਹੀਂ ਕਰਦੇ। ਹਾਂ ਕੁਝ ਪੇਂਡੂ ਕਵੀਸ਼ਰ ਲੋਕ ਅਜੇਹੇ ਹਨ ਜੋ ਵਿਚਾਰੀ ਪੰਜਾਬੀ ਭਾਸ਼ਾ ਨੂੰ ਭੂਸ਼ਿਤ ਕਰਨ ਦੀ ਥਾਂ 'ਕਣਕ ਤੇ ਛੋਲੇ ਦਾ ਸੰਬਾਦ, ਸੋਨੇ ਚਾਂਦੀ ਦਾ ਝਗੜਾ, ਜੱਟ ਹਲਵਾਈ ਦੀ ਲੜਾਈ ਆਦਿਕ' ਨਿਰਾਰਥਿਕ ਕਿੱਸੇ ਲਿਖਕੇ ਦੂਸ਼ਿਤ ਕਰ ਰਹੇ ਹਨ!

ਕਰਤਾ ਨੇ ਪੰਜਾਬੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ 'ਕਲਮ ਅਤੇ ਤਲਵਾਰ ਦਾ ਸੰਬਾਦ' ਲਿਖਕੇ ਇਕ ਨਵਾਂ ਖਿਆਲ ਪੇਸ਼ ਕੀਤਾ ਹੈ। ਕਲਮ ਅਪਨੇ ਡੀਫੈਂਸ ਵਿਚ ਅਪਨੇ ਗੁਣਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਮਾਣ ਦੱਸਦੀ ਹੈ ਤੇ ਤਲਵਾਰ ਅਪਨੇ ਪੱਖ੍ਰ ਵਿਚ ਸ੍ਰੀ ਕਲਗੀਧਰ ਮਹਾਰਾਜ ਦੀ ਬੀਰਤਾ ਦਾ ਫਖ਼ਰ ਕਰਦੀ ਹੈ। ਜੇਕਰ ਇਸ ਨਵੇਂ ਖਿਆਲ ਤੋਂ ਦੇਸ਼ ਕੌਮ ਨੂੰ ਲਾਭ ਪੁਜਿਆ ਤਦ ਮੈਂ ਅਪਨੇ ਧੰਨ ਭਾਗ ਸਮਝਾਂਗਾ ।।

ਗੁਰਬਖ਼ਸ਼ ਸਿੰਘ 'ਕੇਸਰੀ'

ਇਸ ਕਵਿਤਾ ਵਿੱਚ ਕੇਸਰੀ ਜੀ ਨੇ ਕਲਮ ਅਤੇ ਤਲਵਾਰ ਦੋਹਾਂ ਦਾ ਪੱਖ ਬਾਦਲੀਲ ਪੇਸ਼ ਕੀਤਾ ਹੈ। ਇਤਿਹਾਸ ਅਤੇ ਮਿਥਹਾਸ ਵਿੱਚੋਂ ਮਿਸਾਲਾਂ ਦਿੱਤੀਆਂ ਹਨ। ਅਖ਼ੀਰ ਉੱਤੇ ਇਹੋ ਸਿੱਟਾ ਕੱਢਿਆ ਗਿਆ ਹੈ ਕਿ ਦੋਵੇਂ ਆਪਣੀ ਆਪਣੀ ਥਾਂ ਬਲਵਾਨ ਹਨ। ਜਦੋਂ ਇਨ੍ਹਾਂ ਦੀ ਦੁਰਵਰਤੋਂ ਹੁੰਦੀ ਹੈ ਤਾਂ ਸਮਾਜ ਦਾ ਨੁਕਸਾਨ ਹੁੰਦਾ ਹੈ। ਇਸ ਤੋਂ ਉਲਟ ਇਨ੍ਹਾਂ ਦੀ ਮਾਨਵਤਾ ਦੇ ਭਲੇ ਲਈ ਵਰਤੋਂ ਵਡਿਆਈ ਯੋਗ ਬਣਦੀ ਹੈ।

ਯੋਗ ਤ੍ਰੀਕੇ ਨਾਲ ਜੇ ਵਰਤੋ, ਦੇਸ਼ ਉਧਾਰਕ ਭੈਣਾਂ ਏ,
ਨਾਹਿ ਤ ਭਾਰਤ ਗਾਰਤ! ਕਰਸਨ! ਸਚ ਮੁੱਚ ਹਨ ਡੈਣਾਂ! ਏ।

ਇਸ ਰਚਨਾ ਵਿੱਚ ਸਿੰਘ ਸਭਾ ਲਹਿਰ ਦਾ ਮੁੱਢੋਂ ਹੀ ਅਪਣਾਇਆ ਗਿਆ ਪੈਂਤੜਾ ਵੀ ਉੱਘੜਦਾ ਹੈ। ਇਸ ਅਨੁਸਾਰ ਸਮੇਂ ਦੀ ਸਰਕਾਰ ਨਾਲ ਸਿੱਧੀ ਟੱਕਰ ਨਾ ਲੈ ਕੇ ਪਹਿਲਾਂ ਆਪਣੇ ਆਪ ਨੂੰ ਅੰਦਰੋਂ ਮਜ਼ਬੂਤ ਕੀਤਾ ਜਾਵੇ। ਕੇਸਰੀ ਜੀ ਆਖਦੇ ਹਨ ਕਿ ਅੰਗਰੇਜ਼ੀ ਰਾਜ ਨਿਆਂ ਵਾਲਾ ਹੈ। ਇਸ ਲਈ, ਪੰਥ 'ਕਲਮ ਦਾ ਧਨੀ' ਬਣਨ ਵੱਲ ਧਿਆਨ ਦੇਵੇ।

ਗੁਰਮਿੰਟ ਦਾ ਰਾਜ ਨਿਯਾਈਂ! ਸਮਾਂ ਨ ਅਸਿ ਦੀ ਹਰਕਤ ਦਾ।

ਤਾਂਤੇ ਪੰਥ ਉਲਟ ਇਸ ਪਾਸੇ, ''ਕਲਮ ਧਨੀ'' ਬਣ ਖਾਲਸ ਤੂੰ।

22. ਅਦੁਤੀ ਆਗਮ ਬਾਰੇ

ਇਸ ਰਚਨਾ ਦੀ ਸੂਚਨਾ 'ਕਲਮ ਤੇ ਤਲਵਾਰ ਦਾ ਸੰਬਾਦ' ਪੁਸਤਕ ਦੇ ਅੰਤਲੇ ਪੰਨੇ ਤੋਂ ਮਿਲੀ ਹੈ। ਉਸ ਪੰਨੇ ਉੱਤੇ ਕੇਸਰੀ ਜੀ ਰਚਿਤ ਗਿਆਰਾਂ ਰਚਨਾਵਾਂ ਦੀ ਸੂਚੀ ਹੈ। ਇਸ ਵਿੱਚ 'ਅਦੁਤੀ ਆਗਮ' ਨਾਂ ਵੀ ਹੈ। ਇਹ ਰਚਨਾ ਪਰ ਸਾਨੂੰ ਕਿਤੋਂ ਨਹੀਂ ਮਿਲੀ।

**23. 'ਮੈਂ ਨਿਮਾਣੀ ਨੂੰ ਮਾਣ!' ਬਾਰੇ**

ਇਸ ਰਚਨਾ ਦੇ ਬਾਰੇ 'ਪੁਜਾਰੀ ਪ੍ਰਬੋਧ' ਪੁਸਤਕ ਦੇ ਅੰਤ ਵਿੱਚ ਨਿਮਨਲਿਖਿਤ ਸੂਚਨਾ ਛਪੀ ਹੈ:

ਪੰਜਾਬੀ ਜ਼ਬਾਨ ਦੀ ਦੁਖ ਭਰੀ ਅਰ ਨਿਜ ਸਿਰ ਵੀਤੀ ਵਿੱਥਯਾ, ਜ਼ਮਾਨੇ ਅਨੁਸਾਰ ਇਸਦੀ ਹਾਲਤ ਦੇ ਚੜ੍ਹਾਉ ਤੇ ਗਿਰਾਉ, ਗੁਰੂ ਸਾਹਿਬ ਦੀ ਕ੍ਰਿਪਾਲਤਾ ਕਰਨ ਤੋਂ ਬਾਦ ਇਸਦਾ ਫੇਰ ਗਿਰਨਾ, ਹਾਲ ਵਿਚ ਜ਼ਿੰਦੀ ਰਹਿਣ ਦੀ ਉਮੈਦ, ਇਤਯਾਦੀ ਸਮਾਚਾਰ ਪੁਰ ਜ਼ੋਰ ਕਵਿਤਾ ਵਿਚ ਦਰਜ ਹਨ, ਮੁਲ ਫੀ ਕਾਪੀ –)

ਮੰਗਾਣ ਦਾ ਪਤਾ :

ਪ੍ਰੋਪਰਾਈਟਰ – ਦਿੱਤ ਸਿੰਘ ਮੈਗੇਜ਼ੀਨ, ਰੋਪੜ

ਇਸ ਜਾਣਕਾਰੀ ਤੋਂ ਪਰਤੀਤ ਹੁੰਦਾ ਹੈ ਕਿ ਇਹ ਕੇਸਰੀ ਜੀ ਦੀ ਇੱਕ ਕਵਿਤਾ ਦਾ ਨਾਂ ਹੈ ਜੋ ਕਿ ਸਵਤੰਤਰ ਰੂਪ ਵਿੱਚ ਛਪੀ ਹੈ।

**24. ਕੇਸਰ ਕਿਆਰੀ**

ਇਹ ਪੁਸਤਕ ਕਿਤੋਂ ਪ੍ਰਾਪਤ ਨਹੀਂ ਹੋ ਸਕੀ। 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਦੇ ਪਹਿਲੇ ਭਾਗ ਦੇ ਅੰਤ ਵਿੱਚ ਇਸ ਦੇ ਛੇਤੀ ਛਪ ਕੇ ਆਉਣ ਬਾਰੇ ਇਸ਼ਤਿਹਾਰ ਜ਼ਰੂਰ ਵੇਖਿਆ ਗਿਆ ਹੈ। ਇਸ ਦੀ ਇਬਾਰਤ ਇਸ ਪ੍ਰਕਾਰ ਹੈ:

ਸ੍ਰੀ ਮਾਨ ਸ੍ਰ: ਗੁਰਬਖਸ਼ ਸਿੰਘ ਜੀ 'ਕੇਸਰੀ' ਰਾਜ ਕਵੀਸ਼ਰ ਪਟਿਆਲਾ, ਹਾਲ ਹਸਨ ਪੁਰ ($੨^ਅ) ਦੀ 'ਕੇ ਸਰ ਕਿਆਰੀ' ਨਾਮੇ ਪੁਸਤਕ ਸ਼ੀਘਰ ਛਪਕੇ ਸਹਮਣੇ ਆ ਜਾਵੇਗੀ। ਇਹ ਪੁਸਤਕ 'ਕੇਸਰੀ'ਜੀ ਦੀ ਸੁੰਦਰ ਤੇ ਉਚ ਖਿਆਲੀ ਦੀਆਂ ਰਚਨਾਵਾਂ ਵਿਚੋਂ ਇਕ ਉਚ ਪਾਏ ਦੀ ਹੋਵੇ ਗੀ। ਪਾਠਕ ਜਨ ਇਕ ਵੇਰ ਜ਼ਰੂਰ ਮੰਗਵਾਕੇ ਪੜ੍ਹਨ।

ਹੁਣ ਕੇਸਰੀ ਜੀ ਦੀਆਂ ਰਚਨਾਵਾਂ ਦੀ ਸੂਚੀ ਨੂੰ ਮੁੜ ਵੇਖੀਏ ਤਦ ਪਤਾ ਲਗਦਾ ਹੈ ਕਿ ਕੇਵਲ 24 ਪੁਸਤਕਾਂ ਬਾਰੇ ਹੀ ਕੁਝ ਟਿੱਪਣੀਆਂ/ਸੂਚਨਾਵਾਂ ਮਿਲਦੀਆਂ ਹਨ। ਜਿਹੜੀਆਂ ਪੁਸਤਕਾਂ ਰਚਨਾਵਾਂ ਬਾਰੇ ਕੋਈ ਜਾਣਕਾਰੀ ਟਿੱਪਣੀ ਨਹੀਂ ਮਿਲ ਸਕੀ ਉਹ ਹਨ੍

1. ਕ੍ਰਿਪਾਨ, 2. ਸਿੰਧੀ ਬੱਚਾ, 3. ਕੇਸਰੀ ਝਲਕਾਂ, 4. ਸੁਭਾਗੀ ਨੀਂਦਰ, 5. ਚਾਹ ਤੇ ਨਸਵਾਰ, 6. ਮਨੋਹਰ ਕੀਰਤਨ, 7. ਸਭਯਤਾ ਸਾਗਰ, 8. ਵਿਗਿਆਨਿਕ ਲੇਖ, 9. ਸਾਹਿਤ ਸਾਗਰ, 10. ਗੁਰਮਤ ਸਿਧਾਂਤ, 11.ਚਾਨਕੀਆ ਰਾਜਨੀਤੀ, 12. ਸੰਖੇਪ ਜੀਵਨ ਭਾਈ ਭਗਤ ਸਿੰਘ

**ਵਿਸ਼ੇਸ਼ ਟਿੱਪਣੀ**- ਜੇਕਰ ਕੇਸਰੀ ਜੀ ਦੀਆਂ ਸਾਰੀਆਂ ਲਿਖਤਾਂ ਮਿਲ ਸਕਦੀਆਂ ਤਾਂ ਉਨ੍ਹਾਂ ਦੀ ਘੋਖ ਕਰਨ ਉਪਰੰਤ ਨਿਸ਼ਚੇ ਨਾਲ ਆਖਿਆ ਜਾ ਸਕਦਾ ਸੀ ਕਿ ਉਨ੍ਹਾਂ ਦੀਆਂ ਕੁੱਲ ਰਚਨਾਵਾਂ ਕਿੰਨੀਆਂ ਹਨ। ਇਹ ਵੀ ਸਪਸ਼ਟ ਨਹੀਂ ਕਿ ਕਿਹੜੀ ਪੁਸਤਕ ਦਾ ਨਾਂ ਕੇਸਰੀ ਜੀ ਨੇ ਕਿਸੇ ਪੜਾ ਉੱਤੇ ਆਪ ਹੀ ਬਦਲ ਦਿੱਤਾ ਸੀ। ਇਵੇਂ ਹੀ, ਇਹ ਵੀ ਪਤਾ ਨਹੀਂ ਲੱਗ ਰਿਹਾ ਕਿ ਕਿਹੜੀ ਰਚਨਾ ਕੋਈ ਛੋਟਾ ਟ੍ਰੈਕਟ ਹੀ ਸੀ। ਕਈ ਨਿੱਕੇ ਨਿੱਕੇ ਟ੍ਰੈਕਟਾਂ ਨੂੰ ਮਿਲਾ ਕੇ ਵੀ ਕੋਈ ਇੱਕ ਪੁਸਤਕ ਬਣਾਈ ਹੋ ਸਕਦੀ ਹੈ, ਜਿਵੇਂ ਕਿ 'ਸੱਤ ਸਾਦਿਕ' ਪੁਸਤਕ ਦੇ ਸੰਬੰਧ ਵਿੱਚ ਹੋਇਆ ਹੈ। ਇਹ ਵੀ ਸੰਭਵ ਹੈ ਕਿ ਕੇਸਰੀ ਜੀ ਦੀਆਂ ਕੁਝ ਰਚਨਾਵਾਂ ਛਪ ਕੇ ਪੁਸਤਕ ਦੇ ਰੂਪ ਵਿੱਚ ਨਾ ਹੀ ਆਈਆਂ ਹੋਣ। ਉਪ੍ਰੋਕਤ ਸੂਚੀ ਵਿੱਚ ਦੂਜੀ ਰਚਨਾ 'ਸਿੰਧੀ ਬੱਚਾ' ਹੈ। ਇਹ ਰਚਨਾ ਕਿਤੇ ਵੀ ਮਿਲੀ ਨਹੀਂ। 'ਅਨੂਪਮ ਕਲਗੀ' ਟ੍ਰੈਕਟ ਦੀ ਦੂਜੀ ਛਾਪ ਦੇ ਸਮਰਪਣ ਤੋਂ ਸੰਕੇਤ ਮਿਲਦਾ ਹੈ ਕਿ ਸਿੰਧੀ ਬੱਚਾ ਕੌਣ ਹੈ। ਇਸ ਅਨੁਸਾਰ ਪਿੰਡ ਤੈਬ, ਜ਼ਿਲ੍ਹਾ ਲੜਕਾਣਾ, ਸਿੰਧ ਦੇ ਇੱਕ ਉਘੇ ਸਿੱਖ ਜ਼ਿਮੀਂਦਾਰ ਦਲਪਤ ਸਿੰਘ ਦੇ ਇਕਲੌਤੇ ਪੁੱਤਰ ਦੀ ਚੌਦਾਂ ਸਾਲ ਦੀ ਉਮਰ ਵਿੱਚ ਮ੍ਰਿਤੂ ਹੋ ਗਈ ਸੀ। ਕਵਿਤਾ ਵਿੱਚ ਲਿਖੇ ਉਪੋਕਤ ਸਮਰਪਣ ਦੀ ਇਕ ਤੁਕ ਹੈ- 'ਦੇ ਗਿਆ ਵਿਛੋੜਾ 'ਸਿੰਧੀ ਬੱਚਾ' ਵਿੱਚ ਭਾਣੇ ਦੇ।' ਅਨੁਮਾਨ ਹੈ ਕਿ 'ਸਿੰਧੀ ਬੱਚਾ' ਨਾ ਦੀ ਰਚਨਾ ਇਸੇ

98141-57137

ਚਲਦਾ

----- 0 -----

# ਗੰਦੇ ਗੀਤਕਾਰਾਂ ਤੇ ਗਵਈਆਂ ਨੇ ਨੌਜਵਾਨ ਪੀੜ੍ਹੀ ਨੂੰ ਕੁਰਾਹੇ ਪਾਇਆ।

*ਅਮਰੀਕ ਸਿੰਘ ਤਲਵੰਡੀ*

ਸਾਡੇ ਦੇਸ਼ ਦੀ ਧਰਤੀ ਨੂੰ ਰਿਸ਼ੀਆਂ ਮੁਨੀਆਂ ਗੁਰੂਆਂ ਪੀਰਾਂ ਫਕੀਰਾਂ ਦੀ ਧਰਤ ਕਿਹਾ ਜਾਂਦਾ ਹੈ। ਇਸ ਪਵਿੱਤਰ ਧਰਤ ਉਤੇ ਬੜੇ ਵੱਡੇ-ਵੱਡੇ ਗ੍ਰੰਥ ਰਚੇ ਗਏ ਹਨ ਜਿਨ੍ਹਾਂ ਰਾਹੀਂ ਸਾਡੇ ਪੀਰ ਪੈਗੰਬਰਾਂ ਨੇ ਪੂਰੀ ਲੋਕਾਈ ਨੂੰ ਸ਼ਾਨਦਾਰ ਸੰਦੇਸ਼ ਦਿੱਤਾ ਸਾਨੂੰ ਜੀਵਨ ਜਾਚ ਸਿਖਾਈ ਅਤੇ ਜੀਵਨ ਦੇ ਅਸਲ ਅਰਥ ਸਮਝਾਏ। ਸਰਬੱਤ ਦੇ ਭਲੇ ਦਾ ਸੁਨੇਹਾ ਦਿੱਤਾ। ਹੱਕ ਸੱਚ ਇਨਸਾਫ ਤੇ ਖੜ੍ਹਨਾ ਲੜਨਾ ਅਤੇ ਮਰਨਾ ਦੱਸਿਆ। ਇਹਨਾਂ ਅਨਮੋਲ ਸਿਖਿਆਵਾਂ ਕਰਕੇ ਹੀ ਸਾਡੇ ਵਿਰਸੇ ਨੂੰ ਦੁਨੀਆਂ ਦਾ ਅਮੀਰ ਸਭਿਆਚਾਰਕ ਵਿਰਸਾ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਪਰ ਅਜੋਕੇ ਘਟੀਆ ਗੈਰ ਮਿਆਰੀ ਅਤੇ ਅਸ਼ਲੀਲ ਗੀਤ ਲਿਖਣ ਵਾਲੇ ਗੀਤਕਾਰ ਤੇ ਗਾਉਣ ਵਾਲੇ ਅਖੌਤੀ ਗਇਕਾਂ ਨੇ ਪੰਜਾਬੀ ਮਾਂ ਬੋਲੀ ਨਾਲ ਧ੍ਰੋਹ ਕੀਤਾ ਅਤੇ ਅਮੀਰ ਸਭਿਆਚਾਰਕ ਵਿਰਸੇ ਨੂੰ ਪੂਰੀ ਤਰ੍ਹਾਂ ਕਲੰਕਤ ਕਰ ਛੱਡਿਆ ਹੈ। ਨੌਜਵਾਨ ਪ੍ਰੀੜੀ ਕੁਰਾਹੇ ਪਾ ਦਿੱਤੀ ਹੈ। ਨੱਬੇ ਪ੍ਰਤੀਸ਼ਤ ਗੀਤ ਪਿੰਡ ਅਤੇ ਸ਼ਹਿਰਾਂ ਦੀਆਂ ਧੀਆਂ ਭੈਣਾਂ ਦੁਆਲੇ ਘੁੰਮਦੇ ਹਨ। ਕਾਲਿਜਾਂ ਨੂੰ ਤਾਂ ਆਸ਼ਕੀ ਦੇ ਅੱਡੇ ਬਣਾਇਆ ਹੀ ਸੀ ਇਹਨਾਂ ਨੇ ਤਾਂ ਸਕੂਲੀਂ ਪੜ੍ਹਦੇ ਮਸੂਮਾਂ ਨੂੰ ਵੀ ਨਹੀਂ ਬਖਸ਼ਿਆ। ਇਹਨਾਂ ਚੋਂ ਬਹੁਤ ਸਾਰੇ ਤਾਂ ਅਜਿਹੇ ਹਨ ਜੋ ਕਿ ਕਾਲਿਜ ਦੇ ਪਿਛਲੇ ਪਾਸੇ ਦੀ ਵੀ ਨਹੀਂ ਲੰਘੇ ਪਰ ਗੀਤ ਕਾਲਿਜ ਦੀ ਕੰਟੀਨ, ਕਲਾਸ ਰੂਮ ਅਤੇ ਹੋਸਟਲ ਦੇ ਗਾਉਂਦੇ ਹਨ। ਕਦੇ ਕਿਸੇ ਕੁੱਤੇ ਦੇ ਡੰਡਾ ਨਹੀਂ ਮਾਰਿਆ ਪਰ ਗੀਤਾਂ ਵਿੱਚ ਟੋਕੀਆਂ, ਗੰਡਾਸੇ, ਬੰਦੂਕਾਂ ਅਤੇ ਪਸਤੌਲਾਂ ਦੀਆਂ ਗੱਲਾਂ ਕਰਦੇ ਹਨ। ਵਿਆਹਾਂ ਸ਼ਾਦੀਆਂ ਵਿੱਚ ਜੋ ਗੋਲੀਆਂ ਚਲਦੀਆਂ ਹਨ ਕਤਲ ਹੁੰਦੇ ਹਨ ਉਹਨਾਂ ਦਾ ਸਿਹਰਾ ਇਹਨਾਂ ਨੂੰ ਹੀ ਜਾਂਦਾ ਹੈ। ਪਿੰਡਾਂ ਦੀਆਂ ਧੀਆਂ ਭੈਣਾਂ ਨੂੰ ਚੁੱਕਣ ਦੀਆਂ ਸ਼ਰੇਆਮ ਧਮਕੀਆਂ ਦੇ ਰਹੇ ਹਨ। ਇਕ ਕਲਾਕਾਰ ਨੇ ਤਾਂ ਅਸਲੋਂ ਹੀ ਹੱਦ ਕਰਤੀ ਜਦੋਂ ਪਿੰਡ ਦੇ ਗੁਰਦੁਆਰਾ ਸਹਿਬ'ਚੋਂ ਅਨਾਊਸਮੈਂਟ ਹੀ ਕਰ ਛੱਡੀ ਕਿ ਪਿੰਡ ਵਾਲਿਓ ਕੋਈ ਬਾਹਰ ਨਾ ਨਿਕਲਿਓ ਮੈਂ ਆਪਣੀ ਪ੍ਰੇਮਿਕਾ ਨੂੰ ਲੈਣ ਆਇਆ ਹਾਂ ਉਹ ਪਿੰਡ ਵਿੱਚ ਆਪਣੇ ਮੁਸਟੰਡੇ ਯਾਰਾਂ ਦੋਸਤਾਂ ਨਾਲ ਪੂਰੀ ਬਦਮਾਸ਼ੀ ਕਰਦਾ ਮੂਵੀ ਵਿੱਚ ਵਿਖਾਇਆ ਗਿਆ ਹੈ। ਪਿੰਡ ਸੁਸਰੀ ਵਾਂਗੂੰ ਸੁੱਤਾ ਪਿਆ ਹੈ। ਵੇਖਣ ਵਾਲਿਆਂ ਨੂੰ ਇੰਝ ਮਹਿਸੂਸ ਹੋ ਰਿਹਾ ਹੈ ਜਿਵੇਂ ਸਾਰੇ ਪਿੰਡ ਦੀ ਜ਼ਮੀਰ ਅਣਖ ਅਤੇ ਗੈਰਤ ਪੂਰੀ ਤਰਤੋਂ ਮਰ ਗਈ ਹੋਵੇ। ਏਥੋਂ ਪਤਾ ਲੱਗਦਾ ਇਹਨਾਂ ਘਟੀਆ ਕਲਾਕਾਰਾਂ ਨੇ ਨੌਜਵਾਨ ਮੁੰਡੇਆਕੁੜੀਆਂ ਨੂੰ ਕੁਰਾਹੇ ਪਾ ਕੇ ਉਹਨਾਂ ਦੀ ਵੀ ਜ਼ਮੀਰ ਮਾਰ ਦਿੱਤੀ ਹੈ। ਕੁੱਝ ਘਟੀਆ ਗੀਤਾਂ ਦੀ ਉਦਾਹਰਣ ਦੇਣ ਦੀ ਗੁਸਤਾਖੀ ਕਰ ਰਿਹਾ ਹਾਂ ਜਿਵੇਂ "ਘਰ ਦੀ ਸ਼ਰਾਬ ਨਾਲ ਮੇਲ ਕੀ ਫਰੂਟੀਆਂ ਦਾ।" "ਚਿੱਟੇ ਉਤੇ ਲਾਤਾ ਨੀਂ ਤੂੰ ਪੁੱਤ ਜੱਟ ਦਾ"। "ਪੀ-ਪੀ ਵਿਸਕੀ ਕੁੜੀ ਦਾ ਰੰਗ ਲਾਲ ਹੋ ਗਿਆ"। "ਬਾਰਡਰ ਨੀ ਟੱਪਦਾ ਚਿੱਟਾ"। "ਪਟਿਆਲਾ ਪੈਗ ਲਾ ਲਈਦਾ"। "ਅਫੀਮ ਦੀ ਡਲੀ ਵਰਗਾ ਗੱਭਰੂ"। "ਤੇਰੇ ਤੋਂ ਵੀ ਪਹਿਲਾਂ ਡੰਗ ਗਈ ਸੀ ਨਾਗਣੀ"। "ਜਿਹੜਾ ਬੰਬ ਸੁੱਟ ਮਾਰਦੂਗਾ ਬੱਲੀਏ,ਤੇਰਾ ਬਾਪੂ ਏ ਲਾਦੇਨ ਤਾ ਨਹੀਂ"। "ਮੈਂ ਰਹਿੰਦਾ ਸੀ ਮੋਹਾਲੀ ,ਚੰਡੀਗੜ੍ਹ ਦੀ ਫਸਾਲੀ"। "ਜੱਟ ਐਂਡ, ਕਿਹੜਾ ਪਿੰਡ,ਏਹਨੂੰ ਪੱਟਣਾ ਏ ਹਿੰਡ ਛੇਤੀ ਪਤਾ ਕਰੋ"। "ਤੈਥੋਂ ਪਹਿਲਾਂ ਕਈ ਆਈਆਂ,ਤੇਰਾ ਨੰਬਰ ਇੱਕੀ ਸੀ"। "ਤੂੰ ਫੀਲਿੰਗ ਰਹਿੰਦੀ ਰਹਿ ਗਈ ,ਤੇਰੀ ਸਹੇਲੀ ਨੰਬਰ ਲੈ ਗਈ'। "ਤੇਰੇ ਸਾਹਮਣੇ ਠੋਕ ਜਾਣਾ,ਜਿਹੜਾ ਤੇਰੇ ਵਿੱਚ ਬੋਲਦਾ"। "ਅੱਜ ਉਹ ਹੈਨੀਂ ਜਾਂ ਮੈਂ ਹੈਨੀ"। "ਆਪੇ ਜੱਟ ਭੁਗਤ ਲੂ ਗਾ ਜੇ ਛੱਬੀ ਬਣਗੀ"। "ਜੇ ਤੂੰ ਹੋਰ ਨੂੰ ਕਰਤੀ ਹਾਂ ਬੱਲੀਏ,ਪਿੰਡ ਕਰਾਦੂੰ ਠਾ-ਠਾ ਬੱਲੀਏ"। ਉਂਝ ਆਪਣੀਆਂ ਇੰਟਰਵਿਊਆਂ ਵਿੱਚ ਪੰਜਾਬੀ ਮਾਂ ਬੋਲੀ ਅਤੇ ਸਭਿਆਚਾਰ ਦੀ ਸੇਵਾ ਦੀਆਂ ਗੱਲਾਂ ਕਰਦੇ ਨੇ ਇਹਨਾਂ ਦੀਆਂ ਸੀਡੀਆਂ ਅਤੇ ਫਿਲਮਾਂ ਦੇ ਨਾਂਅ ਬਹੁਤੇ ਅੰਗਰੇਜ਼ੀ ਵਿਚ ਹੀ ਹੁੰਦੇ ਹਨ। ਇਸਤਰੀ ਜਾਗਰਤੀ ਮੰਚ ਵਾਲੀਆਂ ਬੀਬੀਆਂ ਨੇ ਬੜਾ ਸ਼ਾਨਦਾਰ ਉਪਰਾਲਾ ਕੀਤਾ ਸੀ ਪਰ ਅਫਸੋਸ ਦੀ ਗੱਲ ਹੈ ਪੰਜਾਬੀਆਂ ਨੇ ਉਹਨਾਂ ਨੂੰ ਐਡੇ ਪਵਿੱਤਰ ਅਤੇ ਮਹੱਤਵਪੂਰਨ ਕਾਰਜ ਵਿੱਚ ਕੋਈ ਸਹਿਯੋਗ ਨਹੀਂ ਦਿੱਤਾ। ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਢੰਡੋਰਾ ਪਿੱਟਣ ਵਾਲੀਆਂ ਜੱਥੇਬੰਦੀਆਂ ਨੂੰ ਵੀ ਸੱਪ ਸੁੰਘ ਗਿਆ

ਬਾਕੀ ਸਫਾ 38 'ਤੇ

# ਕੀ ਹੋ ਗਿਆ ਸਾਡੀ ਮੱਤ ਨੂੰ.... ?

*ਗੁਰਦੀਸ਼ ਕੌਰ ਗਰੇਵਾਲ*

ਕਹਿੰਦੇ ਹਨ- "ਵਿਹਲਾ ਮਨ ਸ਼ੈਤਾਨ ਦਾ ਘਰ"। ਸੋ ਸਾਡਾ ਸ਼ੈਤਾਨ ਮਨ ਹਮੇਸ਼ਾ ਸਾਨੂੰ ਵਿਸ਼ੇ ਵਿਕਾਰਾਂ ਵਿੱਚ ਫਸਾਈ ਰੱਖਣਾ ਚਾਹੁੰਦਾ ਹੈ ਤੇ ਅਸੀਂ ਇਸ ਮਨ ਦੇ ਆਖੇ ਲੱਗ ਕੇ ਦਿਨ ਰਾਤ ਬੁਰੇ ਕਰਮ ਕਰੀ ਜਾ ਰਹੇ ਹਾਂ। ਇਹ ਵਿਸ਼ੇ ਵਿਕਾਰ ਸਾਡੇ ਤੇ ਇਸ ਕਦਰ ਭਾਰੂ ਹੋ ਰਹੇ ਹਨ ਕਿ ਉਸ ਵੇਲੇ ਇਸ ਦੇ ਬੁਰੇ ਨਤੀਜੇ ਬਾਰੇ ਸੋਚਣ ਦੀ ਫੁਰਸਤ ਵੀ ਨਹੀਂ ਰਹਿੰਦੀ ਸਾਡੇ ਲੋਕਾਂ ਕੋਲ। ਜੇ ਕਿਤੇ ਉਸ ਵਕਤ ਥੋੜ੍ਹਾ ਜਿਹਾ ਵੀ ਆਪਣੀ ਆਤਮਾ ਕੋਲੋਂ ਪੁੱਛ ਲਿਆ ਜਾਵੇ ਤਾਂ ਉਹ ਭੈੜਾ ਵਕਤ ਟਲ ਸਕਦਾ ਹੈ, ਕਿਉਂਕਿ ਆਤਮਾ, ਪਰਮਾਤਮਾ ਦਾ ਅੰਸ਼ ਹੈ ਤੇ ਉਹ ਹਮੇਸ਼ਾ ਸਹੀ ਰਸਤਾ ਦਿਖਾਉਂਦੀ ਹੈ। ਪਰ ਅਫਸੋਸ! ਕਿ ਅਸੀਂ ਕਦੇ ਉਸ ਦੀ ਆਵਾਜ਼ ਨੂੰ ਸੁਨਣ ਦੀ ਕੋਸ਼ਿਸ਼ ਹੀ ਨਹੀਂ ਕਰਦੇ।

ਕਦੇ ਸਾਡੇ ਤੇ ਕ੍ਰੋਧ ਇੰਨਾ ਭਾਰੂ ਹੋ ਜਾਂਦਾ ਹੈ ਕਿ ਅਸੀਂ ਆਪਣੇ ਹੱਥੀਂ ਆਪਣਿਆਂ ਦਾ ਹੀ ਖੂਨ ਕਰ ਬੈਠਦੇ ਹਾਂ। ਜਿਸ ਦੇ ਨਤੀਜੇ ਵਜੋਂ ਸਾਨੂੰ ਸਾਰੀ ਜ਼ਿੰਦਗੀ ਜੇਲ੍ਹ ਦੀਆਂ ਕਾਲ ਕੋਠੜੀਆਂ ਵਿੱਚ ਕੱਟਣੀ ਪੈਂਦੀ ਹੈ। ਫਿਰ ਪਛਤਾਵੇ ਦੀ ਅੱਗ ਵਿੱਚ ਸੜਦੇ ਹਾਂ ਪਰ ਉਹ ਵੇਲਾ ਮੁੜ ਹੱਥ ਨਹੀਂ ਆਉਂਦਾ। ਵਕਤ ਕਿਸੇ ਦਾ ਲਿਹਾਜ਼ ਨਹੀਂ ਕਰਦਾ, ਉਹ ਤਾਂ ਆਪਣੀ ਤੋਰੇ ਤੁਰਦਾ ਹੀ ਰਹਿੰਦਾ ਹੈ। ਕੋਈ ਜ਼ਮਾਨਾ ਸੀ- ਸਭ ਤੋਂ ਪਿਆਰੀ ਇੱਜ਼ਤ ਹੁੰਦੀ ਸੀ। ਬੱਚਿਆਂ ਨੂੰ ਆਪਣੀ ਤੇ ਪਰਿਵਾਰ ਦੀ ਇੱਜ਼ਤ ਦਾ ਖਿਆਲ ਹੁੰਦਾ ਸੀ, ਜਿਸ ਦੇ ਡਰੋਂ ਬੱਚੇ ਗਲਤ ਕਦਮ ਚੁੱਕਣ ਤੋਂ ਡਰਦੇ ਸਨ। ਪਰ ਅੱਜ ਬੇਲੋੜੀ ਆਜ਼ਾਦੀ ਹੀ ਬਰਬਾਦੀ ਦਾ ਕਾਰਨ ਬਣਦੀ ਜਾ ਰਹੀ ਹੈ।

ਬੱਚਿਆਂ ਦੀ ਗੱਲ ਤਾਂ ਇੱਕ ਪਾਸੇ ਰਹੀ, ਅੱਜ ਆਪਾਂ ਸੱਠਵਿਆਂ ਵਿੱਚ ਪਹੁੰਚੇ ਬੰਦਿਆਂ ਦੀ ਗੱਲ ਕਰਦੇ ਹਾਂ। ਜਦੋਂ ਦੇਸ਼ ਵਿਦੇਸ਼ ਵਿੱਚ, ਇਸ ਉਮਰ ਦੇ ਲੋਕਾਂ ਦੇ ਕੀਤੇ ਗੁਨਾਹਾਂ ਦੀਆਂ ਖਬਰਾਂ, ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਹਨ ਤਾਂ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ। ਕਿਤੇ 65 ਸਾਲ ਦੀ ਦਾਦੀ ਨੂੰ ਉਸ ਦੀ ਪੋਤੀ, ਆਪਣੇ ਘਰ ਵਿੱਚ ਹੀ ਖੂਨ 'ਚ ਲੱਥਪੱਥ ਵੇਖਦੀ ਹੈ- ਤੇ ਕਿਤੇ ਕਿਸੇ ਗੁਰਦੁਆਰੇ ਦਾ ਪ੍ਰਧਾਨ, ਆਪਣੀ 61 ਸਾਲ ਦੀ ਜੀਵਨ ਸਾਥਣ ਦੀ ਜੀਵਨ ਲੀਲ੍ਹਾ, ਮਾਰ ਕੁਟਾਈ ਕਰਕੇ ਖਤਮ ਕਰ ਦਿੰਦਾ ਹੈ। ਕਿਤੇ ਕੋਈ ਵਿਦਿਆਰਥਣ, ਆਪਣੇ ਗਾਈਡ ਪ੍ਰੋਫੈਸਰ ਦੇ ਪਰੇਸ਼ਾਨ ਕਰਨ ਤੇ ਖੁਦਕਸ਼ੀ ਕਰ ਬੈਠਦੀ ਹੈ- ਤੇ ਕਿਤੇ ਕਿਸੇ ਖਿਡਾਰਨ ਨੂੰ ਆਪਣੇ ਕੋਚ ਜਾਂ ਸਿਲੈਕਸ਼ਨ ਕਮੇਟੀ ਤੋਂ ਦੁਖੀ ਹੋ ਕੇ, ਆਪਣਾ ਚਰਿੱਤਰ ਜਾਂ ਕੈਰੀਅਰ ਦਾਅ ਤੇ ਲਾਉਣਾ ਪੈਂਦਾ ਹੈ। ਕਿਤੇ ਕੋਈ ਬਜ਼ੁਰਗ ਸਿਆਸਤਦਾਨ ਸੁਰਖੀਆਂ ਵਿੱਚ ਆ ਜਾਂਦਾ ਹੈ ਤੇ ਕਿਤੇ ਕੋਈ ਧਾਰਮਿਕ ਆਗੂ। ਕਿਤੇ ਕੋਈ ਧੀ ਆਪਣੇ ਇੱਜ਼ਤ ਦੇ ਰਖਵਾਲੇ, ਪਿਓ ਹੱਥੋਂ ਹੀ ਪੀੜਿਤ ਹੋ ਰਹੀ ਹੈ। ਪਿੱਛੇ ਜਿਹੇ ਖਬਰ ਆਈ ਸੀ ਕਿ ਇੱਕ ਹਵਾਈ ਜਹਾਜ਼ ਵਿੱਚ ਸਫਰ ਕਰ ਰਿਹਾ, 65 ਸਾਲਾ ਸੀਨੀਅਰ ਸਿਟੀਜ਼ਨ ਪੰਜਾਬੀ, ਆਪਣੇ ਨਾਲ ਦੀ ਸੀਟ ਤੇ ਸੁੱਤੀ ਹੋਈ ਅੰਗਰੇਜ਼ ਔਰਤ ਨਾਲ ਛੇੜਖਾਨੀ ਕਰਨ ਲੱਗ ਪਿਆ। ਜਿਸ ਨੇ ਏਅਰ ਹੋਸਟਸ ਨੂੰ ਜਾ ਸ਼ਿਕਾਇਤ ਕੀਤੀ, ਫਲਸਰੂਪ- ਅਗਲਿਆਂ ਏਅਰ ਪੋਰਟ ਤੇ ਉਤਰਦੇ ਨੂੰ ਹੀ ਗ੍ਰਿਫਤਾਰ ਕਰ ਲਿਆ। ਧੀਆਂ ਪੁੱਤਰਾਂ ਤੋਂ ਵੱਖ ਫਿਟਕਾਰਾਂ ਪਈਆਂ ਤੇ ਨਾਲ ਜੇਲ੍ਹ ਦੀ ਹਵਾ ਵੀ ਖਾਣੀ ਪਈ। ਇਹ ਸਾਰੀਆਂ ਮਿਸਾਲਾਂ ਕੇਵਲ ਸਾਡੇ ਸਿਆਣੇ ਬਿਆਣੇ ਇੱਜ਼ਤਦਾਰ ਬੰਦਿਆਂ ਦੀਆਂ ਹੀ ਹਨ। ਆਖਿਰ ਕੀ ਹੋ ਗਿਆ ਸਾਡੀ ਮੱਤ ਨੂੰ..?

ਅਸੀਂ ਲੋਕ ਨਵੀਂ ਪੀੜ੍ਹੀ ਨੂੰ ਕੀ ਸੇਧ ਦਿਆਂਗੇ ਜਦ ਆਪਣੇ ਮਨ ਤੇ ਹੀ ਕਾਬੂ ਨਹੀਂ? ਕਾਮ, ਕ੍ਰੋਧ ਇਸ ਕਦਰ ਸਾਡੇ ਲੋਕਾਂ ਤੇ ਭਾਰੂ ਹੋ ਗਿਆ ਕਿ ਅਸੀਂ ਲੋਕ ਇਸ ਉਮਰ ਵਿੱਚ ਆ ਕੇ ਵੀ ਆਪਣਾ ਭਲਾ ਬੁਰਾ ਨਹੀਂ ਸੋਚ ਸਕਦੇ ਤਾਂ ਲੱਖ ਲਾਹਨਤ ਹੈ ਸਾਡੇ ਜੀਉਣ ਨੂੰ! ਨੌਜਵਾਨਾਂ ਨੂੰ ਕੀ ਕਹੋਗੇ ਜੋ ਅਕਸਰ ਹੀ ਜੋਸ਼ ਵਿੱਚ ਆ ਕੇ ਹੋਸ਼ ਗੁਆ ਬੈਠਦੇ ਹਨ? ਕਿਸ ਤਰ੍ਹਾਂ ਦੇ ਰੋਲ ਮਾਡਲ ਬਣ ਰਹੇ ਹਾਂ ਅਸੀਂ ਨਵੀਂ ਪੀੜ੍ਹੀ ਲਈ? ਕਿਹੜਾ ਮੂੰਹ ਦਿਖਾਵਾਂਗੇ ਪਰਿਵਾਰ ਤੇ ਸਮਾਜ ਨੂੰ? ਕਦੇ ਸੋਚਿਆ...?

ਮੈਂ ਇਹ ਨਹੀਂ ਕਹਿੰਦੀ ਕਿ ਮਰਦ ਹੀ ਵਿਸ਼ੇ ਵਿਕਾਰਾਂ ਦੇ ਸ਼ਿਕਾਰ ਹਨ। ਕਈ ਔਰਤਾਂ ਵੀ (ਸਾਰੀਆਂ

ਨਹੀਂ) ਇਹਨਾਂ ਵਿਕਾਰਾਂ ਨੇ ਜਕੜੀਆਂ ਹੋਈਆਂ ਹਨ। ਉਹ ਕ੍ਰੋਧ ਵਿੱਚ ਆ ਕੇ ਆਪਣੇ ਪਤੀ ਜਾਂ ਪਰਿਵਾਰ ਨਾਲ ਉਹ ਸਲੂਕ ਕਰ ਬੈਠਦੀਆਂ ਹਨ ਕਿ ਘਰ ਪਰਿਵਾਰ ਤਬਾਹ ਹੋ ਜਾਂਦੇ ਹਨ। ਜਿਸ ਦਾ ਖਮਿਆਜ਼ਾ ਉਹਨਾਂ ਨੂੰ ਸਾਰੀ ਜ਼ਿੰਦਗੀ ਪਰਿਵਾਰ ਤੋਂ ਵੱਖ, ਇੱਕੱਲੇ ਰਹਿ ਕੇ ਭੁਗਤਣਾ ਪੈਂਦਾ ਹੈ। ਕਈ ਵਾਰੀ ਮਾਂ ਜਾਂ ਬਾਪ ਦਾ ਗੁੱਸੇ ਵਿੱਚ ਆ ਕੇ ਚੁਕਿਆ ਇੱਕ ਕਦਮ ਵੀ, ਬੱਚਿਆਂ ਲਈ ਸਾਰੀ ਜ਼ਿੰਦਗੀ ਦੀ ਸਜ਼ਾ ਬਣ ਜਾਂਦਾ ਹੈ। ਕਈ ਔਰਤਾਂ ਕਿਸੇ ਪਰਾਏ ਮਰਦ ਦੀ ਚਾਪਲੂਸੀ ਵਿੱਚ ਆ ਕੇ, ਆਪਣੇ ਹੱਥੀਂ ਆਪਣੀ ਵੱਸਦੀ ਰਸਦੀ ਘਰ ਗ੍ਰਹਿਸਤੀ ਉਜਾੜ ਲੈਂਦੀਆਂ ਹਨ। ਔਰਤ ਤੇ ਮਰਦ ਦੋਹਾਂ ਨੂੰ ਹੀ ਇਹ ਸੋਚਣਾ ਚਾਹੀਦਾ ਹੈ, ਕਿ ਉਹਨਾਂ ਦੇ ਜਲਦਬਾਜ਼ੀ ਵਿੱਚ ਉਠਾਏ ਗਲਤ ਕਦਮ ਦਾ ਅਸਰ, ਉਹਨਾਂ ਦੇ ਜਵਾਨ ਹੋ ਰਹੇ ਬੱਚਿਆਂ ਤੇ ਕੀ ਪਏਗਾ?

ਗੁਰਬਾਣੀ ਵਿੱਚ ਵੀ ਆਉਂਦਾ ਹੈ- "ਕਾਮੁ ਕ੍ਰੋਧੁ ਕਾਇਆ ਕਉ ਗਾਲੇ॥" ਵੈਸੇ ਤਾਂ ਗੁਰੂ ਸਾਹਿਬ ਨੇ ਸਾਨੂੰ ਪੰਜਾਂ ਹੀ ਵਿਸ਼ੇ ਵਿਕਾਰਾਂ ਤੋਂ ਬਚਣ ਦੀ ਸਿੱਖਿਆ ਦਿੱਤੀ ਹੈ। ਪਰ ਅੱਜ ਆਪਾਂ ਇਹਨਾਂ ਦੋਹਾਂ ਤੇ ਹੀ ਵਿਚਾਰ ਕਰ ਰਹੇ ਹਾਂ। ਕਾਮ ਤੇ ਕਾਬੂ ਪਾਉਣ ਦਾ ਢੰਗ ਤਾਂ ਭਾਈ ਗੁਰਦਾਸ ਜੀ, ਬੜੇ ਹੀ ਸਰਲ ਸ਼ਬਦਾਂ ਵਿੱਚ ਦੱਸਦੇ ਹਨ-

"ਦੇਖ ਪਰਾਈਆ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ॥"

ਸੋ ਜੇਕਰ ਇਸ ਇੱਕ ਤੁਕ ਤੇ ਅਮਲ ਕਰਦਿਆਂ, ਆਪਣੇ ਤੋਂ ਵੱਡੀਆਂ ਨੂੰ ਮਾਵਾਂ, ਬਰਾਬਰ ਦੀਆਂ ਨੂੰ ਭੈਣਾਂ ਅਤੇ ਛੋਟੀਆਂ ਨੂੰ ਧੀਆਂ ਸਮਝ ਲਿਆ ਜਾਵੇ ਤਾਂ ਦੁਨੀਆਂ ਤੇ ਕਦੇ ਵੀ ਬਲਾਤਕਾਰ ਜਿਹੀਆਂ ਘਟਨਾਵਾਂ ਨਾ ਹੋਣ। ਭਾਈ ਗੁਰਦਾਸ ਦਾ ਇਹ ਸੰਦੇਸ਼ ਕਿਸੇ ਇੱਕ ਕੌਮ ਜਾਂ ਦੇਸ਼ ਲਈ ਹੀ ਨਹੀਂ ,ਸਗੋਂ ਕੁੱਲ ਮਨੁੱਖਤਾ ਲਈ ਹੈ। ਗੁਰੂਆਂ, ਪੈਗੰਬਰਾਂ ਦੀ ਸਿੱਖਿਆ ਵੀ ਸਾਨੂੰ ਬ੍ਰਹਮਚਾਰੀ ਬਨਣ ਜਾਂ ਸੰਨਿਆਸ ਲੈਣ ਲਈ ਨਹੀਂ ਕਹਿੰਦੀ, ਸਗੋਂ ਗ੍ਰਹਿਸਤ ਵਿੱਚ ਰਹਿ ਕੇ, ਸੁੱਚੀ ਕਿਰਤ ਕਰਨ ਤੇ ਵਿਸ਼ੇ ਵਿਕਾਰਾਂ ਤੋਂ ਮਨ ਨੂੰ ਮੋੜਨ ਦਾ ਸੰਦੇਸ਼ ਹੀ ਦਿੰਦੀ ਹੈ।

'ਕ੍ਰੋਧ' ਨੂੰ, ਗੁਰੂ ਸਾਹਿਬ ਨੇ ਖਿਮਾ ਤੇ ਨਿਮਰਤਾ ਵਿੱਚ ਬਦਲਣ ਦਾ ਸੁਨੇਹਾ ਸਾਨੂੰ ਦਿੱਤਾ ਹੈ। ਉਹਨਾਂ ਆਪ ਇਸ ਦੀ ਮਿਸਾਲ ਕਾਇਮ ਕਰ ਕੇ ਦਿਖਾਈ। ਪੰਚਮ ਪਾਤਸ਼ਾਹ ਨੇ ਤਾਂ ਤੱਤੀਆਂ ਤੁਵੀਆਂ ਤੇ ਬਿਠਾਉਣ ਵਾਲਿਆਂ ਤੇ ਵੀ ਕ੍ਰੋਧ ਨਹੀਂ ਕੀਤਾ। ਜਦੋਂ ਸਾਈਂ ਮੀਆਂ ਮੀਰ ਨੇ ਗੁੱਸੇ ਵਿੱਚ ਲਾਲ ਪੀਲਾ ਹੋ ਕੇ ਕਿਹਾ ਸੀ- "ਜੇ ਕਹੋ ਤਾਂ ਦਿੱਲੀ ਤੇ ਲਹੌਰ ਦੀ ਇੱਟ ਨਾਲ ਇੱਟ ਖੜਕਾ ਦਿਆਂ" ਤਾਂ ਗੁਰੂ ਸਾਹਿਬ ਨੇ ਤਾਂ ਉਸ ਨੂੰ ਵੀ ਸ਼ਾਂਤ ਰਹਿਣ ਦਾ ਹੁਕਮ ਦੇ ਦਿੱਤਾ। ਦਸ਼ਮੇਸ਼ ਪਿਤਾ ਨੇ ਵੀ ਬੇਦਾਵਾ ਦੇ ਕੇ ਗਏ ਚਾਲੀ ਸਿੰਘਾਂ ਦਾ ਬੇਦਾਵਾ ਪਾੜ ਕੇ, ਉਹਨਾਂ ਨੂੰ ਗਲ ਨਾਲ ਲਾ ਕੇ, ਖਿਮਾ ਕਰਨ ਦੀ ਜਾਚ ਸਿਖਾਈ ਹੈ ਸਾਨੂੰ। ਜੰਗ ਵਿੱਚ ਫੱਟੜ ਹੋਏ ਦੁਸ਼ਮਣ ਦੇ ਸੈਨਿਕਾਂ ਲਈ, ਭਾਈ ਘਨ੍ਹਈਏ ਨੂੰ ਮਲ੍ਹਮ ਦੀ ਡੱਬੀ ਦੇਣਾ- ਵੀ ਇਸ ਗੱਲ ਦੀ ਪ੍ਰਤੀਕ ਹੈ ਕਿ ਉਹਨਾਂ ਆਪਣੇ ਦੁਸ਼ਮਣਾਂ ਨਾਲ ਵੀ ਬਦਲੇ ਤੇ ਕ੍ਰੋਧ ਦੀ ਭਾਵਨਾ ਨਹੀਂ ਰੱਖੀ। ਫਿਰ ਐਸੇ ਮਹਾਨ ਵਿਰਸੇ ਦੇ ਵਾਰਸ ਹੋ ਕੇ ਅਸੀਂ ਕਿਉਂ ਕ੍ਰੋਧ ਤੇ ਬਦਲੇ ਦੀ ਅੱਗ ਵਿੱਚ ਸੜ ਕੇ ਸੁਆਹ ਹੋਈ ਜਾਂਦੇ ਹਾਂ?

ਸਾਨੂੰ ਆਪਣੇ ਇਤਿਹਾਸ ਤੋਂ ਸੇਧ ਲੈਣ ਦੀ ਲੋੜ ਹੈ। ਗੁਰੂ ਸਾਹਿਬਾਂ ਨੂੰ ਜੇ ਜੰਗਾਂ ਵੀ ਲੜਨੀਆਂ ਪਈਆਂ ਤਾਂ ਉਹ ਵੀ ਜ਼ੁਲਮ ਨੂੰ ਰੋਕਣ ਲਈ ਤੇ ਸਵੈ ਰੱਖਿਆ ਲਈ। ਕਿਧਰੇ ਵੀ ਉਹਨਾਂ ਪਹਿਲਾਂ ਹਮਲਾ ਨਹੀਂ ਕੀਤਾ। ਕੋਈ ਵੀ ਧਰਮ ਸਾਨੂੰ ਮਜ਼ਲੂਮ ਤੇ ਜ਼ੁਲਮ ਦੀ ਇਜ਼ਾਜ਼ਤ ਨਹੀਂ ਦੇਂਦਾ। ਬੁੱਧ ਮੱਤ, ਜੈਨ ਮੱਤ, ਇਸਲਾਮ, ਹਿੰਦੂ ਮੱਤ ਜਾਂ ਈਸਾਈ ਮੱਤ- ਕਿਸੇ ਵੀ ਧਰਮ ਦੀ ਗਹਿਰਾਈ ਨਾਲ ਖੋਜ ਕਰਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਸਭ ਦੇ ਬੁਨਿਆਦੀ ਅਸੂਲ ਇੱਕੋ ਹੀ ਹਨ। ਸਭ ਧਰਮਾਂ ਨੇ ਇੱਕ ਨੇਕ ਇਨਸਾਨ ਬਨਣ ਦੀ ਪ੍ਰੇਰਨਾ ਦਿੱਤੀ ਹੈ। ਫਿਰ ਪਤਾ ਨਹੀਂ ਕਿਉਂ ਅਸੀਂ ਧਰਮਾਂ ਦੇ ਝਗੜੇ ਪਾ ਕੇ ਹੀ, ਮਾਰਾ ਮਾਰੀ ਕਰੀ ਜਾ ਰਹੇ ਹਾਂ? ਚੰਗੇ ਭਲੇ ਸਿਆਣੇ ਬਿਆਣੇ ਲੋਕ, ਨੌਜਵਾਨਾਂ ਨੂੰ ਧਰਮ ਦੇ ਨਾਂ ਤੇ ਭੜਕਾ ਕੇ ਦੰਗੇ ਕਰਵਾਈ ਜਾ ਰਹੇ ਹਨ- ਤੇ ਆਪ ਇਹ ਲੋਕ ਤਮਾਸ਼ਬੀਨ ਬਣ ਜਾਂਦੇ ਹਨ। ਬਾਅਦ ਵਿੱਚ ਫਿਰ ਪੀੜਤ ਧਿਰਾਂ ਨਾਲ ਫੋਕੀ ਹਮਦਰਦੀ ਜਤਾਉਂਦੇ ਨਹੀਂ ਥੱਕਦੇ। ਇਸ ਤਰ੍ਹਾਂ ਦੇ ਦੋਹਰੇ ਕਿਰਦਾਰ ਰੱਖਣ ਵਾਲੇ ਲੋਕਾਂ ਨੂੰ ਸ਼ਾਇਦ ਇਹ ਯਾਦ ਨਹੀਂ ਰਹਿੰਦਾ ਕਿ- ਇੱਕ ਉਹਨਾਂ ਦੇ ਅੰਦਰ ਬੈਠਾ ਸਭ ਕੁੱਝ ਦੇਖ ਸੁਣ ਰਿਹਾ ਹੈ ਤੇ ਉਸ ਨੇ ਕੀਤੇ ਕਰਮਾਂ ਦਾ ਹਿਸਾਬ ਵੀ ਮੰਗਣਾ ਹੈ।

ਕਈ ਲੋਕਾਂ ਨੂੰ, ਭੱਦੇ ਮਜ਼ਾਕ ਕਰਦਿਆਂ ਦੇਖ ਕੇ ਜੇ ਕੋਈ ਬੰਦਾ ਕਹਿ ਦੇਵੇ, "ਭਾਈ ਹੁਣ ਸਿਆਣੇ ਹੋ ਗਏ ਹੋ,

ਬਾਕੀ ਸਫਾ 38 'ਤੇ

# ਮਨੁੱਖੀ ਜੀਵ 'ਚ ਮਰਦ-ਔਰਤ ਸ਼੍ਰੇਣੀ ਤੋਂ ਇਲਾਵਾ ਇੱਕ 'ਤੀਜੀ ਧਿਰ' ਹੋਰ ਵੀ

*ਅਮਰੀਕ ਸਿੰਘ ਸ਼ੇਰ ਖਾਂ*

ਪਾਠਕਾਂ ਨੂੰ ਇਹ ਪੜ੍ਹ ਕੇ ਬੜੀ ਹੈਰਾਨੀ ਹੋਵੇਗੀ ਕਿ ਮਨੁੱਖੀ ਸੰਸਾਰ ਵਿੱਚ ਮਰਦ-ਔਰਤ ਤੋਂ ਇਲਾਵਾ ਇੱਕ ਤੀਜੀ ਧਿਰ ਹੋਰ ਵੀ ਹੈ। ਸੰਪੂਰਨ ਮਨੁੱਖੀ ਸੰਸਾਰ ਨੂੰ ਸਮਝਣ ਲਈ ਪ੍ਰਕਿਰਤੀ ਦੁਆਰਾ ਬਣਾਏ ਇਸ 'ਤੀਜੇ ਸੰਸਾਰ' ਦਾ ਗਿਆਨ ਹੋਣਾ ਵੀ ਅਤਿਅੰਤ ਜ਼ਰੂਰੀ ਹੈ। ਬੇਸ਼ੱਕ ਲੰਬੇ ਸਮੇਂ ਤੋਂ ਅਸੀਂ ਏਸ ਧਰਤੀ ਦੀ ਸਰਦਾਰੀ ਮਨੁੱਖੀ-ਜੀਵਾਂ ਦੇ ਦੋ ਵਰਗਾਂ ਔਰਤ ਤੇ ਮਰਦ ਦੇ ਹੱਥਾਂ ਵਿੱਚ ਹੀ ਸੌਂਪੀ ਹੋਈ ਹੈ ਤੇ ਇਸ ਤੀਜੇ ਵਰਗ ਦੀ ਗੱਲ ਕਦੇ ਮਨੁੱਖੀ ਸਮਾਜ ਵਿੱਚ ਹੋਈ ਹੀ ਨਹੀਂ। ਸ਼ਾਇਦ ਏਸੇ ਲਈ ਹੀ ਏਸ ਤੀਜੀ ਧਿਰ ਬਾਰੇ ਸਮਾਜ ਨੂੰ ਸਦੀਆਂ ਤੋਂ ਕੋਈ ਬਹੁਤਾ ਗਿਆਨ ਹਾਸਲ ਹੋ ਹੀ ਨਹੀਂ ਸਕਿਆ। ਸਮਾਜ ਦਾ ਇਹ ਨਿਗੂਣਾ ਤਬਕਾ ਹਮੇਸ਼ਾ ਹੀ ਤਿਲ-ਤਿਲ ਕਰਕੇ ਦੂਜਿਆਂ ਦੇ ਰਹਿਮੋ-ਕਰਮ ਦਾ ਪਾਤਰ ਹੀ ਬਣਿਆ ਰਿਹਾ ਹੈ। ਸੋ ਪਾਠਕੋ, ਇਹ ਸੱਚ ਹੈ ਕਿ ਕੁਦਰਤ ਨੇ ਔਰਤ ਤੇ ਮਰਦ ਪੈਦਾ ਕਰਨ ਤੋਂ ਇਲਾਵਾ ਇੱਕ ਹੋਰ ਐਸੀ ਜ਼ਾਤੀ ਪੈਦਾ ਕੀਤੀ ਹੈ ਜੋ ਇਹਨਾਂ ਦੋਨਾਂ ਹੀ ਭੇਦਾਂ ਤੋਂ ਨਿਆਰੀ ਹੈ। ਬੇਸ਼ੱਕ ਲੰਬਾ ਸਮਾਂ ਏਸ ਤੀਸਰੀ ਧਿਰ ਜਿਸਨੂੰ 'ਹਿਜੜਾ' ਸਮਾਜ ਵੀ ਕਿਹਾ ਜਾਂਦਾ ਸੀ ਨੂੰ ਸਾਡੇ ਸਮਾਜ ਵੱਲੋਂ ਨਿਰੰਤਰ ਦੁਰਕਾਰਿਆ ਤੇ ਪਛਾੜਿਆ ਗਿਆ ਪਰ ਸੰਚਾਰ ਦੇ ਸਾਧਨਾਂ ਤੇ ਇੱਕ ਦੂਜੇ ਨੂੰ ਜਾਨਣ ਦੀਆਂ ਕੋਸ਼ਿਸ਼ਾਂ ਵਿੱਚ ਹੋਏ ਵਾਧੇ ਨਾਲ ਏਸ ਸਮਾਜ ਨੇ ਵੀ ਹੌਲੀ-ਹੌਲੀ ਦੂਸਰੇ ਬਹੁਗਿਣਤੀ ਸਮਾਜ ਦਾ ਧਿਆਨ ਆਪਣੇ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ ਹੈ। ਪਹਿਲੇ-ਪਹਿਲ ਇਹਨਾਂ ਲੋਕਾਂ ਦੀ ਗਿਣਤੀ ਸਮੁੱਚੇ ਸੰਸਾਰ ਵਿੱਚ ਬੜੀ ਨਿਗੂਣੀ ਜਿਹੀ ਲੱਗਦੀ ਸੀ ਪਰ ਜਦ ਤੋਂ ਸੰਚਾਰ ਦੇ ਅਨੇਕਾਂ ਸਾਧਨ ਸਾਹਮਣੇ ਆਏ ਹਨ ਤੇ ਵਿਸ਼ਵ ਇੱਕ ਗਲੋਬਲ ਪਿੰਡ ਦੇ ਸਮਾਨ ਨਜ਼ਰ ਆਉਣ ਲੱਗਾ ਹੈ ਤਾਂ ਇਸ ਤੀਜੀ ਧਿਰ ਨੇ ਵੀ ਇੱਕਮੁੱਠ ਹੋ ਕੇ ਆਪਣੀ ਵੱਖਰੀ ਹੋਂਦ ਦਾ ਮੁਜ਼ਾਹਰਾ ਦੁਨੀਆ ਸਾਹਮਣੇ ਕਰਨਾ ਸ਼ੁਰੂ ਕਰ ਦਿੱਤਾ ਹੈ। ਪੱਛਮੀ ਮੁਲਕਾਂ ਨੇ ਸਮਾਜ ਨਾਲੋਂ ਕਿਸੇ ਵੇਲੇ ਕੱਟੀ ਇਸ ਤੀਜੀ ਧਿਰ ਨੂੰ ਸਮਾਨਤਾ ਦੇ ਮੱਦੇਨਜ਼ਰ ਅਨੇਕਾਂ ਬਣਦੇ ਹੱਕ-ਹਕੂਕ ਦੇ ਦਿੱਤੇ ਹਨ ਪਰ ਹਿੰਦੁਸਤਨ ਵਿੱਚ ਹਾਲੇ ਤੱਕ ਇਸ ਪਾਸੇ ਸੋਚਿਆ ਜਾਣਾ ਵੀ ਗੈਰ-ਪ੍ਰਸੰਗਿਕ ਜਿਹਾ ਲੱਗ ਰਿਹਾ ਹੈ।

ਮਨੁੱਖੀ ਜੀਵਾਂ ਦੀ ਤੀਜੀ ਧਿਰ ਦੇ ਇਸ ਸਮੁੱਚੇ ਮਨੁੱਖੀ ਜਗਤ ਦੀ ਜੇ ਥਾਹ ਪਾਉਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਇਹ ਲੋਕ ਇੱਕੋ 'ਹਿਜੜਾ' ਵਰਗ ਤੱਕ ਹੀ ਸੀਮਤ ਨਹੀਂ ਸਗੋਂ ਇਹਨਾਂ ਦੇ ਮੁੱਖ ਰੂਪ ਵਿੱਚ ਚਾਰ ਵਰਗ ਸਾਹਮਣੇ ਆਉਂਦੇ ਹਨ ਜਿੰਨ੍ਹਾਂ ਨੂੰ ਅੰਗਰੇਜ਼ੀ ਦੇ ਚਾਰ ਸ਼ਬਦਾਂ LGBT ਦੀ ਸੰਗਿਆ ਦੇ ਕੇ ਸੌਖਿਆਂ ਸਮਝਿਆ ਜਾ ਸਕਦਾ ਹੈ। ਅੰਗਰੇਜ਼ੀ ਵਿੱਚ ਇਹਨਾਂ ਚਾਰਾਂ ਵਰਗਾਂ ਲਈ ਲ਼ੲਸਬਣਿਨ,ਘੳ, ਭ਼ਿ-ਸੲਣੁੳਲ ਅਤੇ ਠਰਓਨਸਗੲਨਦੲਰ ਨਾਂ ਦਿਤੇ ਗਏ ਹਨ। ਬੇਸ਼ੱਕ ਪੰਜਾਬੀ ਜਾਂ ਹਿੰਦੀ ਵਿੱਚ ਪਹਿਲੇ ਤਿੰਨਾਂ ਲਈ ਹੀ ਸਮਲਿੰਗੀ ਸ਼ਬਦ ਵਰਤ ਕੇ ਕੰਮ ਚਲਾ ਲਿਆ ਜਾਂਦਾ ਹੈ ਜਦ ਕਿ ਤਿੰਨਾਂ ਦੀ ਪ੍ਰਕਿਰਤੀ ਅਲੱਗ-ਅਲੱਗ ਹੈ ਤੇ ਚੌਥੇ ਸ਼ਬਦ ਟ੍ਰਾਂਸਜੈਂਡਰ ਲਈ ਸਾਡੇ ਪੰਜਾਬੀ ਸਮਾਜ ਨੇ 'ਹਿਜੜਾ' ਸ਼ਬਦ ਪ੍ਰਚੱਲਿਤ ਕੀਤਾ ਹੈ। ਸਾਡੇ ਪੰਜਾਬੀ ਸਮਾਜ ਵਿੱਚ ਖਾਸ ਕਰਕੇ ਇਹ ਸ਼ਬਦ ਬੜੀ ਸ਼ਰਮਿੰਦਗੀ ਦਾ ਅਹਿਸਾਸ ਕਰਾਉਣ ਵਾਲਾ ਹੈ ਤੇ ਬੜੇ ਨਿਮਨ ਪੱਧਰ ਦੇ ਅਰਥਾਂ ਦਾ ਲਖਾਇਕ ਹੈ। ਜੇ ਕਿਸੇ ਮਰਦ ਦੇ ਮਰਦਊਪੁਣੇ ਤੇ ਚੋਟ ਮਾਰਨੀ ਹੋਵੇ ਜਾਂ ਉਸ ਤੋਂ ਕੋਈ ਕੰਮ ਸਿਰੇ ਚੜ੍ਹਨ ਦੀ ਬੇ-ਉਮੀਦੀ ਹੋਵੇ ਤਾਂ ਇਸ ਸ਼ਬਦ ਦੀ ਵਰਤੋਂ ਅਕਸਰ ਹੁੰਦੀ ਹੈ।

ਸੋ ਏਸੇ ਸ਼ਬਦ ਦੇ ਮੱਦੇ-ਨਜ਼ਰ ਹੀ ਜੇਕਰ ਜ਼ਰਾ ਗਹੁ ਨਾਲ ਵਾਚਿਆ ਜਾਵੇ ਤਾਂ ਇੱਕ ਸਾਬਤ-ਸਬੂਤ ਬੰਦੇ ਨੂੰ ਜਦ ਏਸ ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਤਾਂ ਉਸਦੇ ਗੁੱਸੇ ਦੀ ਕੋਈ ਸੀਮਾ ਨਹੀਂ ਰਹਿੰਦੀ; ਉਸਨੂੰ ਧਰਤੀ ਵਿਹਲ ਦਿੰਦੀ ਨਹੀਂ ਜਾਪਦੀ; ਉਹ ਖੜ੍ਹਾ-ਖੜੋਤਾ ਆਪਣੇ ਆਪ ਨੂੰ ਧਰਤੀ ਚ ਗਰਕ ਹੋ ਰਿਹਾ ਮਹਿਸੂਸ ਕਰਦਾ ਹੈ। ਹਾਲਾਂਕਿ ਕਿਸੇ ਵੱਲੋਂ ਉਸ ਲਈ ਵਰਤਿਆ ਇਹ ਸ਼ਬਦ ਉਸਦੀ ਸਰੀਰਕ ਮਰਦਾਨਗੀ ਚ ਕੋਈ ਫਰਕ ਨਹੀਂ ਪਾਉਣ ਵਾਲਾ ਪਰ ਫਿਰ ਵੀ ਇਸ ਸ਼ਬਦ ਨਾਲ ਵੀ ਆਪਣੇ ਆਪ ਨੂੰ ਜੋੜਨ ਤੋਂ ਇੱਕ ਆਮ ਮਨੁੱਖ ਨੂੰ ਕਿੰਨੀ ਘ੍ਰਿਣਾ

ਹੈ। ਪਰ ਦੂਜੇ ਪਾਸੇ ਸਾਨੂੰ ਸੋਚਣਾ ਪਏਗਾ ਕਿ ਕੁਦਰਤ ਨੇ ਜਿੰਨ੍ਹਾਂ ਮਨੁੱਖਾਂ ਨੂੰ ਬਣਾ ਹੀ ਐਸੇ ਦਿੱਤਾ ਹੈ, ਉਹ ਰੋਜ਼ ਦਿਹਾੜੇ ਕਿੰਨੀ ਜ਼ਿੱਲਤ ਮਹਿਸੂਸ ਕਰਦੇ ਹੋਣਗੇ, ਉਹਨਾਂ ਦੀ ਮਾਨਸਿਕ ਹਾਲਤ ਹਰ ਪਲ ਕੀ ਹੁੰਦੀ ਹੋਵੇਗੀ, ਇਹ ਭੇਦ ਬੱਸ ਓਹੀ ਜਾਣਦੇ ਹਨ।

ਜਿਵੇਂ ਕਿ ਮੈਂ ਇਸ ਲੇਖ ਦੀ ਸ਼ੁਰੂਆਤ ਚ ਪਹਿਲਾਂ ਹੀ ਲਿਖਿਆ ਸੀ ਕਿ ਇਸ ਤੀਜੀ ਧਿਰ ਬਾਰੇ ਜਾਨਣ ਸਮਝਣ ਦੇ ਪਹਿਲਾਂ ਏਨੇ ਵਸੀਲੇ ਨਹੀਂ ਸਨ ਤੇ ਨਾ ਹੀ ਕਿਸੇ ਨੇ ਏਨਾ ਤਰੱਦਦ ਕੀਤਾ ਕਿ ਇਹਨਾਂ ਲੋਕਾਂ ਦੀ ਵੀ ਸਾਰ ਲਈ ਜਾਵੇ। ਪਰ ਅਜੋਕੇ ਹਲਾਤਾਂ ਚ ਜਦ ਤੋਂ ਇਹਨਾਂ ਲੋਕਾਂ ਨੇ ਹਰ ਖਿੱਤੇ ਦੀ ਸੁਸਾਇਟੀ ਤੋਂ ਅਤੇ ਸਰਕਾਰਾਂ ਤੋਂ ਆਪਣੇ ਹੱਕ ਮੰਗਣੇ ਸ਼ੁਰੂ ਕੀਤੇ ਹਨ ਤੇ ਇਹ ਲੋਕ ਅਖਬਾਰਾਂ, ਰਸਾਲਿਆਂ ਤੇ ਟੀ. ਵੀ. ਰਿਪੋਰਟਾਂ ਦੀਆਂ ਮੁੱਖ ਸੁਰਖੀਆਂ ਵਿੱਚ ਆਉਣ ਲੱਗੇ ਹਨ ਤਾਂ ਇਹਨਾਂ ਲੋਕਾਂ ਦੇ ਜੀਵਨ ਤੇ ਡੂੰਘੇ ਅਧਿਐਨ ਤੇ ਖੋਜਾਂ ਹੋਣੀਆਂ ਸ਼ੁਰੂ ਹੋ ਗਈਆਂ ਹਨ। ਤਾਜ਼ਾ ਸਰਵੇਖਣਾਂ ਨੇ ਸਮੁੱਚੇ ਸੰਸਾਰ ਵਿੱਚ ਇਹਨਾਂ ਲੋਕਾਂ ਦੀ ਗਿਣਤੀ ਦਾ ਇਸ਼ਾਰਾ ਕਰੋੜਾਂ ਦੇ ਅੰਕੜੇ ਵੱਲ ਕੀਤਾ ਹੈ। ਹਾਲਾਂ ਕਿ ਬਹੁਤੇ ਲੋਕ ਤਾਂ ਸਮਾਜਿਕ ਤ੍ਰਿਸਕਾਰ ਦੇ ਡਰੋਂ ਸਾਹਮਣੇ ਵੀ ਨਹੀਂ ਆ ਰਹੇ। ਇਹਨਾਂ ਲੋਕਾਂ ਦੁਆਰਾ ਬਣਾਏ ਵੱਖ-ਵੱਖ ਸੰਗਠਨ ਕੁਦਰਤ ਵੱਲੋਂ ਕੀਤੇ ਵਖਰੇਵੇਂ ਦੇ ਅਧਾਰ ਤੇ ਆਪਣਾ ਹੱਕ ਮੰਗ ਰਹੇ ਹਨ ਕਿ ਜੇਕਰ ਕੁਦਰਤ ਨੇ ਉਹਨਾਂ ਨੂੰ ਬਹੁਗਿਣਤੀ ਮਰਦ-ਔਰਤ ਨਾਲੋਂ ਅਲੱਗ ਕਿਸਮ ਦੇ ਬਣਾਇਆ ਹੈ ਤਾਂ ਇਸ ਵਿਚ ਉਹਨਾਂ ਦਾ ਕੀ ਕਸੂਰ?

ਜੇਕਰ ਇਹਨਾਂ ਲੋਕਾਂ ਦੀ ਮੰਗ ਵੱਲ ਧਿਆਨ ਨਾਲ ਦੇਖੀਏ ਤਾਂ ਮੈਨੂੰ ਕਈ ਵਾਰ ਇਉਂ ਮਹਿਸੂਸ ਹੁੰਦਾ ਹੈ ਕਿ ਇਹ ਬਿਲਕੁੱਲ ਐਸੇ ਹਲਾਤ ਹਨ ਜਿਵੇਂ ਸਾਡੇ ਸੰਸਾਰ ਵਿੱਚ ਬਹੁਗਿਣਤੀਆਂ ਅਕਸਰ ਹੀ ਘੱਟ-ਗਿਣਤੀਆਂ ਨਾਲ ਧਰਮ, ਨਸਲ, ਰੰਗ ਜਾਂ ਜ਼ਾਤ ਦੇ ਅਧਾਰ ਤੇ ਸ਼ੋਸ਼ਣ ਕਰਦੀਆਂ ਹਨ। ਇਸ ਤੀਜੀ ਧਿਰ ਨਾਲ ਵੀ 'ਮਰਦ-ਔਰਤ ਜ਼ਾਤ' ਵੱਲੋਂ ਬਿਲਕੁੱਲ ਏਸੇ ਹੀ ਫਾਰਮੂਲੇ ਤਹਿਤ ਲੰਬੇ ਸਮੇਂ ਤੋਂ ਧੱਕਾ ਕੀਤਾ ਜਾ ਰਿਹਾ ਹੈ।

ਏਸੇ ਹੀ ਭਾਵਨਾ ਤਹਿਤ ਵੱਖ-ਵੱਖ ਮੁੱਦਿਆਂ ਨੂੰ ਉਭਾਰਨ ਵਾਲੇ ਆਮਿਰ ਖਾਂ ਦੇ ਸ਼ੋਅ 'ਸੱਤਿਆਮੇਵ ਜਯਤੇ' ਵਿਚ ਇਸ ਅੱਖੋਂ-ਪਰੋਖੇ ਕੀਤੇ ਸਮਾਜ਼ ਨੂੰ ਇੱਕ ਸ਼ੋਸ਼ਿਤ ਵਰਗ ਮੰਨ ਕੇ ਇਹਨਾਂ ਦੀ ਫਰਿਆਦ ਲੋਕ-ਕਚਿਹਰੀ ਵਿੱਚ ਰੱਖੀ ਗਈ। ਸਭ ਤੋਂ ਪਹਿਲਾਂ ਪੰਜਾਬ ਦੇ ਪਟਿਆਲਾ ਸ਼ਹਿਰ ਦੇ ਇੱਕ ਪੜ੍ਹੇ ਲਿਖੇ ਪਰਿਵਾਰ ਚ ਪੈਦਾ ਹੋਈ ਇੱਕ ਮੁਟਿਆਰ ਗਜ਼ਲ ਨੂੰ ਦਰਸ਼ਕਾਂ ਦੇ ਸਨਮੁੱਖ ਪੇਸ਼ ਕੀਤਾ ਗਿਆ। ਅੱਜ ਦੀ ਗਜ਼ਲ ਕਿਸੇ ਵਕਤ ਮੁੰਡਿਆਂ ਵਾਲੇ 'ਗੁੰਨ੍ਹ' ਉੱਪਨਾਮ ਦੀ ਲਖਾਇਕ ਸੀ ਤੇ ਮਾਪਿਆਂ ਦੀ ਗੋਦ 'ਚ ਉਹ ਇੱਕ ਪੁੱਤਰ ਦੇ ਰੂਪ ਚ ਪ੍ਰਵਾਨ ਚੜ੍ਹੀ। ਅੱਠ-ਦਸ ਸਾਲ ਦੀ ਉਮਰ ਤੱਕ ਸਿਰ ਤੇ ਕਈ ਵਾਰ ਮੁੰਡਿਆਂ ਵਾਂਗ ਦਸਤਾਰ ਵੀ ਸਜਾਈ। ਪਰ ਜਦ ਇਹੀ ਗੁੰਨ੍ਹ ਦਸ ਬਾਰਾਂ ਸਾਲ ਦੀ ਉਮਰ ਚ ਪਹੁੰਚਦਾ ਹੈ ਤਾਂ ਇਸਨੂੰ ਮਹਿਸੂਸ ਹੁੰਦਾ ਹੈ ਕਿ ਉਸ ਵਿੱਚ ਮੁੰਡਿਆਂ ਵਾਲੀ ਕੋਈ ਗੱਲ ਨਹੀਂ । ਉਸਦਾ ਦਿਲ ਹਮੇਸ਼ਾ ਲੜਕੀਆਂ ਵਾਲੇ ਕੱਪੜੇ ਪਾਉਣ ਨੂੰ ਹੀ ਲਲਚਾਉਂਦਾ ਰਹਿੰਦਾ, ਹੈ ਜਦ ਕਿ ਮਾਂ-ਬਾਪ ਵਾਲੇ ਪਵਾਏ ਕੱਪੜੇ ਤਾਂ ਉਸਦੀ ਮਜ਼ਬੂਰੀ ਹੈ।

ਗਜ਼ਲ ਕਹਿੰਦੀ ਹੈ ਕਿ ਇਹ ਸਮਾਂ ਉਸ ਲਈ ਅਤਿਅੰਤ ਦੁਖਦਾਈ ਸੀ। ਉਸਦਾ ਮਨ ਰਾਤ-ਦਿਨ ਕੋਈ ਹੋਰ ਜ਼ਿੰਦਗੀ ਜਿਊਣ ਨੂੰ ਕਰਦਾ ਹੈ ਪਰ ਉਹ ਹਰ ਪਲ ਲੜਕੇ ਦੇ ਰੂਪ ਚ ਇੱਕ ਫੋਕਾ ਅਭਿਨੈ ਕਰਨ ਨੂੰ ਮਜ਼ਬੂਰ ਹੈ। ਜਦ ਗਜ਼ਲ ਬਚਪਨ ਨੂੰ ਚੇਤੇ ਕਰਦੀ ਹੈ ਤਾਂ ਉਹ ਕਹਿੰਦੀ ਹੈ ਕਿ ਪੰਜ ਸਾਲ ਦੀ ਉਮਰ ਚ ਹੀ ਸ਼ਾਇਦ ਉਸਨੂੰ ਇਹ ਸੂਝ ਹੋਣੀ ਸ਼ੁਰੂ ਹੋ ਗਈ ਸੀ। ਇੱਕ ਦਿਨ ਜਦ ਉਸਦੇ ਮੰਮਾ ਘਰ ਨਹੀਂ ਸਨ ਤਾਂ ਉਹ ਆਪਣੀ ਮੰਮਾ ਦੇ ਕੱਪੜੇ ਕੱਢ ਕੇ ਉਹਨਾਂ ਨੂੰ ਪਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਇੱਕ ਲੜਕੇ ਦੁਆਰਾ ਔਰਤਾਂ ਵਾਲੇ ਕੱਪੜੇ ਪਾਉਣਾ ਸਮਾਜ ਦੀ ਨਜ਼ਰ ਚ ਗੁਨਾਹ ਸੀ। ਏਸੇ ਲਈ ਜਦ ਉਸਦੀ ਅੰਟੀ ਨੇ ਉਸਨੂੰ ਐਸਾ ਕਰਦਿਆਂ ਦੇਖਿਆ ਤਾਂ ਉਸਨੂੰ ਅੰਟੀ ਤੋਂ ਖੂਬ ਮਾਰ ਪਈ। ਜਦ ਵੱਡੀ ਹੋਈ ਤੇ ਸਕੂਲ ਦਾਖਲ ਹੋਈ ਤਾਂ ਮੁੰਡਾ ਹੋ ਕੇ ਕੁੜੀਆਂ ਵਰਗੀ ਬੋਲ-ਚਾਲ ਤੇ ਤੋਰ ਵੇਖ ਕੇ ਲੜਕਿਆਂ ਨੇ ਖੂਬ ਚਿੜਾਉਣਾ ਸ਼ੁਰੂ ਕੀਤਾ। ਇਹ ਪਲ ਵੀ ਤਿਲ-ਤਿਲ ਕਰਕੇ ਮਰਨ ਦੇ ਬਰਾਬਰ ਸਨ। ਜਿਉਂ-ਜਿਉਂ ਮੈਂ ਜਵਾਨ ਹੋ ਰਹੀ ਸੀ ਤਾਂ ਮੇਰੀ ਹਾਲਤ ਬਦ ਤੋਂ ਬਦਤਰ ਹੁੰਦੀ ਜਾ ਰਹੀ ਸੀ। ਮਰਦਾਂ ਵਾਲਾ ਸਾਰਾ ਮਰਦਾਵਾਂ-ਪਣ ਦਿਨੋ-ਦਿਨ ਜ਼ਨਾਨਾ ਪ੍ਰਵਿਰਤੀ ਵੱਲ ਮੈਨੂੰ ਖਿੱਚੀ ਲਿਜਾ ਰਿਹਾ ਸੀ। ਮੈਂ ਇਸ ਦੋਹਰੀ ਜ਼ਿੰਦਗੀ ਤੋਂ ਥੱਕ ਚੁੱਕੀ ਸੀ। ਮੈਂ ਕਈ ਵਾਰ ਤਾਂ ਆਤਮ-ਹੱਤਿਆ ਕਰ ਲੈਣ ਬਾਰੇ ਵੀ ਸੋਚਿਆ। ਬੇਸ਼ੱਕ ਮੈਂ ਤੇਰਾਂ- ਚੌਦਾਂ ਸਾਲ ਦੀ ਉਮਰ ਚ ਪਾਪਾ ਨੂੰ ਆਪਣੀ ਸਰੀਰਕ ਤਬਦੀਲੀ ਬਾਰੇ ਹਲਕਾ ਜਿਹਾ ਦੱਸਣ ਦੀ ਕੋਸ਼ਿਸ਼ ਕੀਤੀ ਪਰ ਪਾਪਾ ਨੇ ਇਸ ਗੱਲ ਵੱਲ ਕੋਈ ਬਹੁਤੀ ਤਵੱਜੋ ਨਹੀਂ ਦਿੱਤੀ।

ਏਧਰ ਮੈਂ ਦਿਨੋ-ਦਿਨ ਆਪਣੇ ਆਪ ਨੂੰ ਇਕੱਲਤਾ ਦਾ ਬੋਝ ਢੋਣ ਵਾਲੀ ਇੱਕ ਬੇਪਛਾਣ ਆਤਮਾ ਵਜੋਂ ਤਸੱਵਰ ਕਰ ਰਹੀ ਸੀ। ਮੈਨੂੰ ਰਾਤ-ਦਿਨ ਇਹੀ ਚਿੰਤਾ ਲੱਗੀ ਰਹਿੰਦੀ ਕਿ ਕੁਦਰਤ ਨੇ ਮੈਨੂੰ ਆਤਮਾ ਤਾਂ ਔਰਤ ਦੀ ਦਿੱਤੀ ਹੈ ਪਰ ਸਰੀਰ ਮਰਦ ਦੇ ਰੂਪ ਚ ਦੇ ਰੱਖਿਆ ਹੈ। ਇਹ ਦੋ-ਧਾਰੀ ਖੰਡਾ ਮੈਨੂੰ ਦਿਨੇ-ਰਾਤੀਂ ਹਲਾਲ ਕਰਦਾ ਰਹਿੰਦਾ ਹੈ। ਮੈਨੂੰ ਆਪਣੇ ਮਾਪਿਆਂ ਦੀ ਵੀ ਚਿੰਤਾ ਰਹਿੰਦੀ ਕਿ ਉਹਨਾਂ ਨੇ ਮੈਨੂੰ ਇੱਕ ਲੜਕੇ ਦੇ ਰੂਪ ਚ ਜਨਮ ਦਿਤਾ ਹੈ ਤੇ ਉਹ ਹੁਣ ਇੱਕ ਲੜਕੀ ਵਜੋਂ ਮੈਨੂੰ ਕਿਵੇਂ ਸਵੀਕਾਰ ਕਰ ਸਕਦੇ ਹਨ?

ਆਖਰ ਮੈਂ ਘਰ ਛੱਡਣ ਦਾ ਫੈਸਲਾ ਕਰ ਲਿਆ। ੧੬ ਸਾਲ ਦੀ ਆਯੂ ਚ ਮੈਂ ਅਚਾਨਕ ਪਟਿਆਲੇ ਤੋਂ ਦਿੱਲੀ ਵਾਲੀ ਰੇਲ ਚ ਜਾ ਬੈਠੀ। ਜਦ ਦਿੱਲੀ ਪਹੁੰਚੀ ਤਾਂ ਮੈਂ ਬੁਰੀ ਤਰ੍ਹਾਂ ਡਰੀ ਹੋਈ ਸੀ। ਇਕੱਲਤਾ ਦਾ ਪਰਛਾਵਾਂ ਮੇਰਾ ਖਹਿੜਾ ਨਹੀਂ ਸੀ ਛੱਡ ਰਿਹਾ। ਆਖਰ ਮੈਂ ਆਪਣੇ ਘਰ ਫੋਨ ਲਾਇਆ। ਘਰ ਚ ਮੰਮਾ ਬੁਰੀ ਤਰ੍ਹਾਂ ਪ੍ਰੇਸ਼ਾਨ ਸਨ। ਪਾਪਾ ਨੇ ਓਸੇ ਪੀ. ਸੀ.ਓ. ਤੇ ਖੜ੍ਹੇ ਰਹਿਣ ਲਈ ਤਾਕੀਦ ਕੀਤੀ ਤੇ ਕਿਹਾ ਕਿ ਉਹ ਤੁਰੰਤ ਪਹੁੰਚ ਰਹੇ ਹਨ। ਦੋ ਘੰਟੇ ਬਾਦ ਕਿਸੇ ਨੇ ਮੇਰੇ ਮੋਢੇ ਤੇ ਹੱਥ ਰੱਖਿਆ। ਇਹ ਮੇਰੇ ਪਿਤਾ ਜੀ ਦੇ ਦਿੱਲੀ ਵਿਚਲੇ ਅਜੀਜ਼ ਦੋਸਤ ਸਨ। ਉਹ ਮੈਨੂੰ ਆਪਣੇ ਘਰ ਲੈ ਗਏ। ਕੁਝ ਘੰਟਿਆਂ ਬਾਦ ਪਾਪਾ ਵੀ ਖੁਦ ਡਰਾਈਵ ਕਰਕੇ ਉੱਥੇ ਪਹੁੰਚ ਗਏ। ਜਦ ਵਾਪਸ ਆ ਰਹੇ ਸੀ ਤਾਂ ਮੈਂ ਰਸਤੇ ਚ ਪਾਪਾ ਨੂੰ ਆਪਣੀ ਸਾਰੀ ਅਸਲੀਅਤ ਰੋ-ਰੋ ਕੇ ਦੱਸ ਦਿੱਤੀ। ਪਾਪਾ ਨੇ ਬੜਾ ਹੌਸਲਾ ਦਿਖਾਇਆ। ਪਾਪਾ ਕਹਿਣ ਲੱਗੇ ਕਿ ਤੂੰ ਸਾਡਾ ਭਾਵੇਂ ਬੱਚਾ ਏਂ ਤੇ ਭਾਵੇਂ ਬੱਚੀ, ਇਸ ਨਾਲ ਉਹਨਾਂ ਨੂੰ ਕੋਈ ਫਰਕ ਨਹੀਂ ਪੈਂਦਾ। ਬੱਸ, ਤੂੰ ਡਟ ਕੇ ਪੜ੍ਹਾਈ ਕਰ, ਬਾਕੀ ਅਸੀਂ ਹਰ ਪਲ ਤੇਰੇ ਨਾਲ ਹਾਂ। ਪਾਪਾ ਨੇ ਮੈਨੂੰ ਡਟ ਕੇ ਪੜ੍ਹਾਇਆ। ਮੈਂ ਇੰਜੀਨੀਅਰਿੰਗ ਕੀਤੀ। ਫਿਰ ਇਨਫੋਸਿਸ ਜਿਹੀ ਨਾਮੀ ਕੰਪਨੀ 'ਚ ਨੌਕਰੀ ਮਿਲੀ। ਦੋ ਸਾਲ ਇਹ ਸੇਵਾ ਨਿਭਾਈ। ਏਸੇ ਦੌਰਾਨ ਮੇਰਾ ਸੁਪਨਾ ਸੀ ਕਿ ਮੈਂ ਫਿਲਮ ਇੰਡਸਟਰੀ ਚ ਜਾ ਕੇ ਆਪਣਾ ਸਥਾਨ ਬਣਾਵਾਂ। ਮੈਂ ਮੈਸੂਰ ਛੱਡ ਕੇ ਬੰਬਈ ਆ ਗਈ ਤੇ ਇੱਥੇ ਫਿਲਮੀ ਸੰਸਾਰ ਚ ਐਂਟਰੀ ਕਰਨ ਲਈ ਬਕਾਇਦਾ ਇੱਕ ਮੰਨੇ-ਪ੍ਰਮੰਨੇ ਇੰਸਟੀਚਿਊਟ ਤੋਂ ਡਿਗਰੀ ਲਈ। ਏਸੇ ਪੜ੍ਹਾਈ ਦੌਰਾਨ ਹੀ ਮੈਨੂੰ ਟ੍ਰਾਂਸਜੈਂਡਰ (ਹਿਜੜਾ ਸਮਾਜ) ਵਿਸ਼ੇ ਉੱਪਰ ਇੱਕ ਡਾਕੂਮੈਂਟਰੀ ਬਨਾਉਣ ਦਾ ਨਿਓਤਾ ਮਿਲਿਆ। ਮੈਂ ਇਸ ਫਿਲਮ-ਮੇਕਿੰਗ ਦੌਰਾਨ ਖੋਜ ਕਰਦਿਆਂ ਅਸਲੀ ਰੂਪ ਚ ਇਸ ਸਮਾਜ ਦੇ ਵਿਭਿੰਨ ਲੋਕਾਂ ਨੂੰ ਮਿਲੀ, ਅਨੇਕਾਂ ਮਨੋਵਿਗਿਆਨਕਾਂ ਤੇ ਚਕਿਤਸਾ ਮਾਹਰਾਂ ਨਾਲ ਵੀ ਗੱਲਬਾਤ ਹੋਈ। ਮੈਨੂੰ ਇਹ ਵੀ ਪਤਾ ਲੱਗਾ ਕਿ ਸਾਡੇ ਸਮਾਜ ਚ ਅਨੇਕਾਂ ਲੋਕ,ਮੇਰੇ ਵਾਂਗ ਹੀ ਦੁਚਿੱਤੀ ਚ ਪਏ ਦਿਨ-ਕੱਟੀ ਕਰ ਰਹੇ ਹਨ ਪਰ ਕਈਆਂ ਨੇ ਡਾਕਟਰਾਂ ਦੀ ਮਦਦ ਨਾਲ ਆਪ੍ਰੇਸ਼ਨ ਦੇ ਜ਼ਰੀਏ ਆਪਣੇ 'ਅਸਲ ਸਰੂਪ' ਨੂੰ ਪ੍ਰਾਪਤ ਵੀ ਕਰ ਲਿਆ ਹੈ।

ਖੈਰ, ਡਾਕੂਮੈਂਟਰੀ ਤਿਆਰ ਹੋ ਗਈ। ਮੈਂ ਇਹ ਡਾਕੂਮੈਂਟਰ ਆਪਣੇ ਮਾਤਾ-ਪਿਤਾ ਨੂੰ ਵੀ ਦਿਖਾਈ। ਇਹ ਵੇਖ ਕੇ ਮਾਤਾ-ਪਿਤਾ ਚ ਹਿੰਮਤ ਆਈ ਤੇ ਉਹਨਾਂ ਨੇ ਮੈਨੂੰ ਬੜੇ ਸਹਿਜ ਨਾਲ ਕਹਿ ਦਿਤਾ ਕਿ ਹੁਣ ਤੂੰ ਕਦ ਆਪ੍ਰੇਸ਼ਨ ਕਰਾਉਣ ਜਾ ਰਹੀ ਏਂ?ਇਹ ਸੁਣ ਕੇ ਮੇਰੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਮੈਂ ਈ.ਮੇਲ ਰਾਹੀਂ ਆਪਣੇ ਸਾਰੇ ਦੋਸਤਾਂ ਨੂੰ ਵੀ ਆਪਣੇ ਆਪ੍ਰੇਸ਼ਨ ਬਾਬਤ ਦੱਸ ਦਿੱਤਾ। ਮੈਂ ਕਿਸੇ ਨੂੰ ਵੀ ਧੋਖੇ ਚ ਨਹੀਂ ਸੀ ਰੱਖਣਾ ਚਾਹੁੰਦੀ। ਮੈਂ ਸਭ ਨੂੰ ਦੱਸ ਦਿੱਤਾ ਕਿ ਮੇਰਾ ਬਾਹਰੀ ਜਾਮਾ ਹੀ ਲੜਕੇ ਦਾ ਪ੍ਰਤੀਤ ਹੁੰਦਾ ਸੀ ਅਸਲ ਚ ਮੈਂ ਅੰਦਰੋਂ ਇੱਕ ਲੜਕੀ ਸੀ। ਸਭ ਨੇ ਮੈਨੂੰ ਹੱਲਾਸ਼ੇਰੀ ਦਿੱਤੀ।

ਮੇਰਾ ਆਪ੍ਰੇਸ਼ਨ ਪੂਰੀ ਤਰ੍ਹਾਂ ਸਫਲ ਰਿਹਾ। ਜਦ ਨਰਸ ਨੇ ਪੱਟੀ ਖੋਲ੍ਹੀ ਤਾਂ ਮੈਂ ਪੂਰੀ ਤਰ੍ਹਾਂ ਸ਼ਾਂਤ ਸੀ। ਮੈਨੂੰ ਇਉਂ ਮਹਿਸੂਸ ਹੋ ਰਿਹਾ ਸੀ ਕਿ ਮੈਂ ਅੱਜ ਕਿਸੇ ਕੈਦ ਤੋਂ ਅਸਲ ਚ ਅਜ਼ਾਦ ਹੋਈ ਹਾਂ। ਹੁਣ ਮੈਨੂੰ ਆਪਣੀ ਅਸਲ ਪਹਿਚਾਣ ਮਿਲ ਚੁੱਕੀ ਸੀ। ਮੇਰੇ ਮਾਪਿਆਂ ਨੇ ਹੁਣ ਮੈਨੂੰ 'ਗੁੰਨੂ' ਤੋਂ ਨਵਾਂ ਨਾਂ 'ਗਜ਼ਲ' ਦੇ ਦਿੱਤਾ। ਪਿਤਾ ਜੀ ਨੇ ਸਾਰੇ ਸਾਕ-ਸੰਬੰਧੀਆਂ ਕੋਲ ਖੁਦ ਜਾ ਕੇ ਸਾਰੀ ਸਥਿਤੀ ਸਪੱਸ਼ਟ ਕੀਤੀ ਤੇ ਗਜ਼ਲ ਦੇ ਨਵੇਂ ਜਨਮ ਬਾਰੇ ਦੱਸਿਆ।

ਗਜ਼ਲ ਅੱਜ ਫਿਲਮ ਇੰਡਸਟਰੀ ਮੁੰਬਈ ਚ ਪਟਕਥਾ ਲੇਖਿਕਾ ਵਜੋਂ ਸਥਾਪਿਤ ਹੋ ਚੁੱਕੀ ਹੈ। ਉਹ ਵੇਖਣ ਨੂੰ ਵੀ ਖੂਬਸੂਰਤ ਮੁਟਿਆਰਾਂ ਨੂੰ ਪਿੱਛੇ ਸੁੱਟਦੀ ਹੈ। ਉਸਦਾ ਪਰਿਵਾਰ ਤੇ ਉਹ ਅੱਜ ਖੁਸ਼ਹਾਲ ਜੀਵਨ ਜਿਉਂ ਰਹੇ ਹਨ। ਇਸ ਸ਼ੋਅ ਵਿੱਚ ਇੰਟਰਨੈੱਟ ਜ਼ਰੀਏ ਗਜ਼ਲ ਦੇ ਆਂਢ-ਗੁਆਂਢ ਦੇ ਲੋਕਾਂ ਦੇ ਵਿਚਾਰ ਵੀ ਲਏ ਗਏ। ਸਭ ਦਾ ਇਹੀ ਕਹਿਣਾ ਸੀ ਕਿ ਉਹ ਜਿੰਨਾ ਪਿਆਰ ਗੁੰਨੂ ਨੂੰ ਕਰਦੇ ਸਨ ਉਸ ਤੋਂ ਕਿਤੇ ਜ਼ਿਆਦ ਗਜ਼ਲ ਨੂੰ ਕਰਨਗੇ। ਗਜ਼ਲ ਦੀ ਇੱਕ ਕਰੀਬੀ ਰਿਸ਼ਤੇਦਾਰ ਦਾ ਕਹਿਣਾ ਸੀ ਕਿ ਉਸਨੂੰ ਤਾਂ ਗਜ਼ਲ ਹੁਣ ਗੁੰਨੂ ਤੋਂ ਵੀ ਜ਼ਿਆਦਾ ਪਿਆਰੀ ਲੱਗਦੀ ਹੈ।

ਏਸੇ ਈ ਤਰ੍ਹਾਂ ਦੇ ਅਜਮੇਰ ਵਾਸੀ ਦੀਪਕ ਦੀ ਕਹਾਣੀ ਹੈ। ਉਹ ਵੀ ਕਹਿੰਦਾ ਹੈ ਕਿ ਬੇਸ਼ੱਕ ਉਸਨੇ ਵੀ ਇੱਕ ਲੜਕੇ ਦੇ ਰੂਪ ਚ ਜਨਮ ਲਿਆ ਪਰ ਹਰਕਤਾਂ ਸਾਰੀਆਂ ਲੜਕੀਆਂ ਵਾਲੀਆਂ ਸਨ। ਜਦ ਉਹ ਬਾਰਾਂ ਤੇਰਾਂ ਸਾਲ ਦਾ ਹੋਇਆ ਤਾਂ ਉਸਦੇ ਸਾਰੇ ਦੋਸਤ ਉਸਦੀਆਂ ਜ਼ਨਾਨਾ-ਪ੍ਰਵਿਰਤੀਆਂ ਕਰਕੇ ਉਸਦਾ ਸਾਥ ਛੱਡ ਗਏ। ਉਹ ਬੁਰੀ ਤਰ੍ਹਾਂ ਪ੍ਰੇਸ਼ਾਨ ਰਹਿਣ ਲੱਗਾ। ਉਹ ਹਮੇਸ਼ਾ ਆਪਣੇ ਨਾਲ ਬਲੇਡ ਰੱਖਦਾ ਤੇ ਸੋਚਦਾ ਰਹਿੰਦਾ ਕਿ ਜਦ ਵੀ ਦਾਅ ਲੱਗੇਗਾ, ਆਪਣੀ ਜੀਵਨ ਲੀਲ੍ਹਾ ਖਤਮ ਕਰ ਲਵੇਗਾ ਪਰ ਇਕੋ ਚੀਜ਼ ਉਸਨੂੰ ਆਤਮ-ਹੱਤਿਆ ਤੋਂ ਰੋਕ ਲੈਂਦੀ ਸੀ ਕਿ ਉਹਦੀ ਮਾਂ ਉਸਤੋਂ ਬਗੈਰ ਜ਼ਿੰਦਾ ਨਹੀਂ ਰਹਿ ਸਕੇਗੀ ਤੇ ਉਹ ਵੀ ਜ਼ਰੂਰ ਮਰ ਜਾਏਗੀ। ਦੀਪਕ ਦਾ ਕਹਿਣਾ ਹੈ ਕਿ ਬੱਸ ਏਸੇ ਸੋਚ ਨੇ ਉਸਦੀ ਜ਼ਿੰਦਗੀ ਬਚਾਈ ਰੱਖੀ ਨਹੀਂ ਤਾਂ ਉਹ ਕਦ ਦਾ ਮਰ ਚੁੱਕਿਆ ਹੁੰਦਾ। ਖੈਰ, ਸਮਾਂ ਪਾ ਕੇ ਦੀਪਕ ਵੀ ਆਪਣੀ ਅਸਲੀ ਪਹਿਚਾਣ ਪ੍ਰਾਪਤ ਕਰਨ ਚ ਕਾਮਯਾਬ ਹੋ ਗਿਆ ਤੇ ਅੱਜ ਆਪਣੇ ਜੀਵਨ-ਸਾਥੀ ਨਾਲ ਇੱਕ ਖੁਸ਼ਹਾਲ ਜ਼ਿੰਦਗੀ ਜਿਉਂ ਰਿਹਾ ਹੈ।

ਐਸੇ ਸਾਰੇ ਹਲਾਤਾਂ ਦੇ ਮੱਦੇਨਜ਼ਰ ਮਨੋਵਿਗਿਆਨਕ ਡਾ. ਅੰਜਲੀ ਦਾ ਮੰਨਣਾ ਹੈ ਕਿ ਕੁਦਰਤ ਦਾ ਆਪਣਾ ਨਿਯਮ ਹੈ। ਇਹ ਕੁਦਰਤ ਦੀ ਮਰਜ਼ੀ ਹੈ ਕਿ ਉਹ ਸਾਨੂੰ ਮਰਦ ਜਾਂ ਔਰਤ ਦੇ ਰੂਪ ਚ ਪ੍ਰਵਾਨ ਚੜ੍ਹਾਉਂਦੀ ਹੈ ਜਾਂ ਤੀਜੇ ਲਿੰਗ ਦੇ ਰੂਪ ਵਿਚ। ਕੁਦਰਤ ਦੇ ਅਸੂਲ ਸਾਹਵੇਂ ਕਿਸੇ ਦਾ ਕੋਈ ਜ਼ੋਰ ਨਹੀਂ। ਇਸ ਵਿੱਚ ਨਾ ਹੀ ਮਾਂ-ਬਾਪ ਦੀ ਕੋਈ ਗਲਤੀ ਹੁੰਦੀ ਹੈ ਤੇ ਨਾ ਹੀ ਪੈਦਾ ਹੋਣ ਵਾਲੇ ਜੀਵ ਦੀ। ਇਹ ਤਾਂ ਸਮਾਜ ਦਾ ਨਜ਼ਰੀਆ ਹੀ ਹੈ ਜੋ ਇਸ ਤੀਜੀ ਧਿਰ ਨੂੰ ਘੱਟਗਿਣਤੀ ਹੋਣ ਕਰਕੇ ਪ੍ਰਵਾਨ ਨਹੀਂ ਕਰਦਾ। ਡਾ. ਅੰਜਲੀ ਇੱਕ ਹੋਰ ਕਰੂਰ ਸੱਚ ਸਾਹਮਣੇ ਲਿਆਉਂਦੀ ਹੈ ਕਿ ਜਦ ਮਾਪਿਆਂ ਨੂੰ ਪਤਾ ਲੱਗਦਾ ਹੈ ਕਿ ਉਹਨਾਂ ਦਾ ਬੱਚਾ ਜਾਂ ਬੱਚੀ ਹੋਮਿਓ-ਸੈਕਸੂਅਲ (ਸਮਲਿੰਗੀ) ਹੈ ਤਾਂ ਉਹ ਉਸਨੂੰ ਹੈਟਰੋ-ਸੈਕਸੂਅਲ (ਵਿਰੋਧ-ਲਿੰਗੀ) ਬਨਾਉਣ ਲਈ ਡਾਕਟਰਾਂ ਦੇ ਚੱਕਰ ਲਗਾਉਣ ਲੱਗਦੇ ਹਨ। ਇਥੋਂ ਤੱਕ ਕਿ ਕਈ ਪੈਸਾ-ਖੋਰ ਡਕਟਰ ਤਾਂ ਇਸਨੂੰ ਬੀਮਾਰੀ ਦਾ ਨਾਂ ਦੇ ਕੇ ਐਸੇ ਬੱਚਿਆਂ ਤੇ ਅਣਮਨੁੱਖੀ ਤਸ਼ੱਦਦ ਵੀ ਢਾਹੁੰਦੇ ਹਨ, ਉਹਨਾਂ ਨੂੰ ਕਈ ਤਰ੍ਹਾਂ ਦੀਆਂ ਬਿਜਲੀਆਂ (ਸ਼ਾੱਕਸ) ਲਗਾ ਕੇ ਇਲਾਜ ਕਰਨ ਦਾ ਢੰਡੋਰਾ ਪਿੱਟਿਆ ਜਾਂਦਾ ਹੈ। ਇਹ ਅਣਮਨੁੱਖੀ ਤਸ਼ੱਦਦ ਨਾ-ਕਾਬਲੇ ਬਰਦਾਸ਼ਤ ਹੈ। ਜਦ ਇਹ ਜ਼ਾਤੀ ਪ੍ਰਕਿਰਤੀ ਦੇ ਨੇਮ ਚੋਂ ਪੈਦਾ ਹੋਈ ਤੀਜਾ ਲਿੰਗ ਹੈ ਤੇ ਕੋਈ ਬੀਮਾਰੀ ਹੈ ਹੀ ਨਹੀਂ ਤਾਂ ਫਿਰ ਇਹ ਸਭ ਤਸ਼ੱਦਦ ਕਿਸ ਲਈ। ਡਾ. ਅੰਜਲੀ ਮੁਤਾਬਕ ਮਾਪਿਆਂ ਨੂੰ ਬੱਚੇ/ਬੱਚੀਆਂ ਦੀ ਭਾਵਨਾ ਨੂੰ ਸਮਝਣਾ ਚਾਹੀਦਾ ਹੈ। ਕਈ ਵਾਰ ਐਸਾ ਨਾ ਕਰਨ ਦੇ ਬੜੇ ਭਿਆਨਕ ਸਿੱਟੇ ਸਾਹਮਣੇ ਆਉਂਦੇ ਹਨ। ਪਿਆਰ ਤੋਂ ਨਿਰਮੋਹਿਆ ਬੱਚਾ ਜਾਂ ਤਾਂ ਆਪਣੀ ਜਾਨ ਲੈ ਬੈਠਦਾ ਹੈ ਜਾਂ ਨਸ਼ਿਆਂ ਆਦਿ ਦੀ ਪ੍ਰਵਿਰਤੀ ਵਿੱਚ ਜਾ ਫਸਦਾ ਹੈ।

ਇਸ ਸ਼ੋਅ ਵਿੱਚ ਇਕ ਹੋਰ ਐਸੀ ਹੀ ਕਹਾਣੀ ਦਿਵਿਆ ਨਾਂ ਦੀ ਮੁਟਿਆਰ ਦੇ ਜ਼ਰੀਏ ਸਾਹਮਣੇ ਆਉਂਦੀ ਹੈ। ਦਿੱਲੀ ਦੀ ਰਹਿਣ ਵਾਲੀ ਦਿਵਿਆ ਵੀ ਬੜੀ ਸਾਊ ਤੇ ਸੁਘੜ-ਸਿਆਣੀ ਸ਼ਾਂਤ ਸੁਭਾਉ ਦੀ ਲੜਕੀ ਹੈ ਜੋ ਮੁਟਿਆਰ ਹੋਣ ਦੀ ਦਹਿਲੀਜ਼ ਤੇ ਪਹੁੰਚ ਕੇ ਮਹਿਸੂਸ ਕਰਦੀ ਹੈ ਕਿ ਉਸ ਵਿੱਚ ਔਰਤਾਂ ਵਾਲਾ ਸਭ ਕੁਝ ਸ਼ਾਇਦ ਗਾਇਬ ਹੈ। ਉਸ ਵਿੱਚ ਵਿਰੋਧੀ ਲਿੰਗ ਪ੍ਰਤੀ ਕਦੇ ਵੀ ਆਕਰਸ਼ਨ ਨਹੀਂ ਰਿਹਾ। ਮਾਪਿਆਂ ਦੇ ਕਹਿਣ ਤੇ ਜਦ ਉਸ ਉੱਪਰ ਸ਼ਾਦੀ ਲਈ ਜ਼ੋਰ ਪਾਇਆ ਜਾਂਦਾ ਹੈ ਤਾਂ ਉਸਨੇ ਪੋਸਟ-ਗ੍ਰੈਜੁਏਸ਼ਨ ਵਕਤ ਨਾਲ ਪੜ੍ਹਦੇ ਰਹੇ ਆਪਣੀ ਪਸੰਦ ਦੇ ਇੱਕ ਲੜਕੇ ਨਾਲ ਸ਼ਾਦੀ ਕਰਨ ਲਈ ਹਾਂ ਕਰ ਦਿੱਤੀ। ਦਿਵਿਆ ਦਾ ਕਹਿਣਾ ਹੈ ਕਿ ਆਪਣੀ ਸਾਰੀ ਪੜ੍ਹਾਈ ਦੌਰਾਨ ਕੇਵਲ ਏਸ ਲੜਕੇ ਨਾਲ ਹੀ ਉਸਨੇ ਭਾਵਨਾਤਮਿਕ ਸਾਂਝ ਪਾਈ ਸੀ ਤੇ ਇੱਕ ਸੱਚੇ ਦੋਸਤ ਦੀ ਹੈਸੀਅਤ ਨਾਲ ਇਸਨੂੰ ਦੇਖਿਆ ਸੀ। ਇਹ ਲੜਕਾ ਵੀ ਬਹੁਤ ਸੁਸ਼ੀਲ ਤੇ ਸਾਊ ਸੀ। ਜਦ ਮਾਪਿਆਂ ਨੇ ਸ਼ਾਦੀ ਲਈ ਜ਼ੋਰ ਪਾਇਆ ਤਾਂ ਮੈਂ ਸੋਚਿਆ ਕਿ ਜੇ ਸ਼ਾਦੀ ਕਰਨੀ ਹੀ ਹੈ ਤਾਂ ਕਿਉਂ ਨਾ ਪਸੰਦ ਦੇ ਲੜਕੇ ਨਾਲ ਕੀਤੀ ਜਾਵੇ। ਸ਼ਾਦੀ ਤੋਂ ਬਾਦ ਅਸੀਂ ਦੋਵੇਂ ਸ਼ਿਕਾਗੋ (ਅਮਰੀਕਾ) ਸੈਟਲ ਹੋ ਗਏ ਤੇ ਕੁਝ ਕੁ ਸਮਾਂ ਹੀ ਇਕੱਠਾ ਰਹੇ। ਦੋਨਾਂ ਦੀ ਰੁਝੇਵਿਆਂ ਭਰੀ ਜ਼ਿੰਦਗੀ ਹੋਣ ਕਰਕੇ ਕੋਈ ਬਹੁਤੇ ਸਰੀਰਕ ਸੰਬੰਧ ਨਾ ਬਣੇ। ਜੇ ਕਦੇ ਇੱਕ-ਅੱਧ ਵਾਰ ਐਸਾ ਸਮਾਂ ਆਇਆ ਵੀ ਤਾਂ ਮੈਨੂੰ ਸਰੀਰਕ-ਸੰਬੰਧ ਬਨਾਉਣ ਚ ਕਿਸੇ ਵੀ ਤਰ੍ਹਾਂ ਦੀ ਦਿਲਚਸਪੀ ਨਹੀਂ ਸੀ। ਮੈਂ ਜਲਦੀ ਹੀ ਆਪਣੀ ਪੀ.ਐਚ. ਡੀ. ਦੀ ਪੜ੍ਹਾਈ ਲਈ ਵਾਪਸ ਭਾਰਤ ਆ ਗਈ।

ਜਦ ਇੰਡੀਆ ਤੋਂ ਵਾਪਸ ਸ਼ਿਕਾਂਗੋ ਗਈ ਤਾਂ ਮਾਪਿਆਂ ਨੇ ਬੱਚਾ ਲੈਣ ਲਈ ਸਾਡੇ ਤੇ ਜ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਤਦ ਮੈਨੂੰ ਸਾਰਾ ਭੇਦ ਆਪਣੇ ਪਤੀ ਮੂਹਰੇ ਖੋਲ੍ਹਣਾ ਪਿਆ। ਇੱਕ ਸਮੇਂ ਵਾਸਤੇ ਤਾਂ ਬੇਸ਼ੱਕ ਉਹ ਵੀ ਪ੍ਰੇਸ਼ਾਨ ਹੋ ਗਏ ਪਰ ਸਾਡਾ ਪਿਆਰ ਦਾ ਅਤਿਅੰਤ ਗੂੜ੍ਹਾ ਰਿਸ਼ਤਾ ਹੋਣ ਕਰਕੇ ਉਹ ਛੇਤੀ ਹੀ ਸੰਭਲ

ਗਏ ਤੇ ਅਸੀਂ ਸ਼ਿਕਾਂਗੋ ਦੇ ਇੱਕ ਅੱਡੇ ਮਨੋਵਿਗਿਆਨਕ ਡਾਕਟਰ ਦੀ ਸਲਾਹ ਲੈਣੀ ਸ਼ੁਰੂ ਕਰ ਦਿੱਤੀ। ਇਸ ਮਾਹਰ ਨੇ ਸਾਡੀ ਜ਼ਿੰਦਗੀ ਪਟੜੀ ਤੇ ਲੈ ਆਂਦੀ। ਅਸੀਂ ਦੋਹਾਂ ਨੇ ਖੁਸ਼ੀ-ਖੁਸ਼ੀ ਤਲਾਕ ਲੈਣ ਦਾ ਦ੍ਰਿੜ ਇਰਾਦਾ ਕਰ ਲਿਆ। ਮੈਂ ਵੀ ਚਾਹੁੰਦੀ ਸੀ ਕਿ ਮੈਂ ਆਪਣੀ ਅਸਲ ਪਛਾਣ ਨੂੰ ਪ੍ਰਾਪਤ ਕਰਾਂ ਤੇ ਧੋਖੇ ਵਾਲੀ ਜ਼ਿੰਦਗੀ ਸਾਰੀ ਉਮਰ ਨਾ ਜਿਊਂਦੀ ਰਹਾਂ ਤੇ ਉਹ ਲੜਕਾ ਵੀ ਕਿਸੇ ਹੋਰ ਨਾਲ ਸ਼ਾਦੀ ਰਚਾ ਕੇ ਆਪਣੇ ਘਰ ਚ ਔਲਾਦ ਦਾ ਸੁਖ ਭੋਗੇ। ਇਵੇਂ ਈ ਹੋਇਆ। ਮੇਰੇ ਸਹੁਰਾ ਪਰਿਵਾਰ ਨੇ ਵੀ ਮੇਰੀ ਬੜੀ ਮਦਦ ਕੀਤੀ। ਉਹ ਮੈਨੂੰ ਦਿੱਲੀ ਮਿਲਣ ਆਏ। ਜਦ ਮੈਂ ਉਹਨਾਂ ਨੂੰ ਸਾਰੀ ਅਸਲੀਅਤ ਦੱਸੀ ਤਾਂ ਪਹਿਲੋਂ ਪਹਿਲ ਤਾਂ ਉਹ ਦੰਗ ਰਹਿ ਗਏ ਪਰ ਫਿਰ ਮੈਨੂੰ ਬੁੱਕਲ ਚ ਲੈ ਕੇ ਆਪਣੀ ਧੀ ਵਾਲਾ ਨਿੱਘ ਦਿੱਤਾ ਤੇ ਸਾਰੀ ਉਮਰ ਧੀਆਂ ਵਾਂਗ ਵਰਤਦੇ ਰਹਿਣ ਦਾ ਵਾਅਦਾ ਲਿਆ। ਮੇਰੇ ਆਪਣੇ ਸਾਬਕਾ ਪਤੀ ਨਾਲ ਅੱਜ ਵੀ ਨਿੱਘੇ ਦੋਸਤਾਨਾ ਸੰਬੰਧ ਹਨ। ਬੇਸ਼ੱਕ ਅੱਜ ਮੇਰਾ ਸਾਬਕਾ ਪਤੀ ਇੱਕ ਬੱਚੇ ਦਾ ਬਾਪ ਹੈ ਤੇ ਮੈਂ ਵੀ ਆਪਣੀ ਮਾਦਾ-ਪਾਰਟਰ ਨਾਲ ਖੁਸ਼ੀ ਭਰਿਆ ਜੀਵਨ ਬਤੀਤ ਕਰ ਰਹੀ ਹਾਂ।

ਐਸੀਆਂ ਹੋਰ ਅਨੇਕਾਂ ਜੀਵੰਤ ਕਹਾਣੀਆਂ ਇਸ ਸ਼ੋਅ ਦਾ ਹਿੱਸਾ ਬਣੀਆਂ। ਸਿਮਰਨ ਸ਼ੇਖ ਨਾਂ ਦਾ ਲੜਕਾ ਜਦ ਆਪਣੇ ਘਰ ਚ ਲੜਕੀਆਂ ਵਰਗਾ ਵਿਹਾਰ ਕਰਨ ਲੱਗਦਾ ਹੈ ਤਾਂ ਬਾਪ ਉਸਤੋਂ ਪੱਲਾ ਛੁਡਾਉਣ ਦੀ ਹਮੇਸ਼ਾ ਕੋਸ਼ਿਸ਼ ਕਰਦਾ ਰਹਿੰਦਾ ਹੈ। ਆਖਰ ਇਹ ਘਰ ਤੋਂ ਦੁਰਕਾਰਿਆ ਬੱਚਾ ਆਪਣੀ ਪਛਾਣ ਲੱਭਣ ਲਈ ਬੰਬਈ ਪਹੁੰਚ ਜਾਂਦਾ ਹੈ। ਭੀਖ ਮੰਗ ਕੇ ਗੁਜ਼ਾਰਾ ਕਰਦਾ ਹੈ। ਆਖਰ ਹਿਜੜਿਆਂ ਦੀ ਇੱਕ ਟੋਲੀ ਦੇ ਹੱਥ ਲੱਗ ਜਾਂਦਾ ਹੈ। ਇਸਨੂੰ ਇੱਕ ਹਿਜੜੇ ਦੇ ਰੂਪ ਚ ਸਿਮਰਨ ਦੇ ਨਾਂ ਥੱਲੇ ਨਵੀਂ ਪਛਾਣ ਮਿਲਦੀ ਹੈ। ਮੋਢਿਆਂ ਤੱਕ ਵਾਲ ਵਧ ਜਾਂਦੇ ਹਨ। ਇਸਤਰੀ ਲਿਬਾਸ ਪਹਿਨਾ ਦਿੱਤਾ ਜਾਂਦਾ ਹੈ। ਅੱਜ ਦੀ ਇਸ ਸਿਮਰਨ ਦਾ ਕਹਿਣਾ ਹੈ ਕਿ ਉਹ ਨਾ ਚਾਹੁੰਦੀ ਹੋਈ ਵੀ ਉਹ ਸਾਰੇ ਕੰਮ ਕਰਨ ਲਈ ਮਜ਼ਬੂਰ ਹੁੰਦੀ ਰਹੀ ਜੋ ਉਸਦੀ ਜ਼ਮੀਰ ਇਜਾਜ਼ਤ ਨਹੀਂ ਸੀ ਦਿੰਦੀ। ਉਸਦਾ ਕਹਿਣਾ ਹੈ ਕਿ ਉਸਨੇ ਨਾ-ਚਾਹੁੰਦਿਆਂ ਵੀ ਤਾੜੀ ਮਾਰ ਕੇ ਮੰਗਣਾ ਸਿੱਖਿਆ। ਕਈ ਵਾਰ ਵੇਸਵਾਵਾਂ ਦੇ ਸਾਥ ਚ ਆਪਣੀ ਜ਼ਮੀਰ ਨੂੰ ਮਾਰ ਕੇ ਸੜਕਾਂ ਤੇ ਰੁਲੀ। ਆਖਰ ਚਾਰ ਪੈਸੇ ਕਮਾ ਕੇ ਗ੍ਰੈਜੂਏਸ਼ਨ ਕੀਤੀ ਤੇ ਅੱਜ ਇੱਕ ਐਨ.ਜੀ.ਓ. 'ਚ ਚੰਗੇ ਅਹੁਦੇ ਤੇ ਪਹੁੰਚ ਕੇ ਏਡਜ਼ ਵਿਰੋਧੀ ਅਭਿਆਨ ਚ ਜੁਟੀ ਹੋਈ ਹੈ। ਸਿਮਰਨ ਨੇ ਉੱਚ ਅਹੁਦੇ ਤੇ ਪਹੁੰਚਣ ਦੇ ਬਾਵਜੂਦ ਆਪਣੇ ਪਿਤਾ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਪਰ ਸਮਾਜਿਕ ਜੰਜ਼ੀਰਾਂ ਚ ਜਕੜੇ ਪਿਤਾ ਨੇ ਇਥੋਂ ਤੱਕ ਕਹ ਦਿੱਤਾ ਕਿ ਤੂੰ ਮੇਰੇ ਲਈ ਓਸੇ ਦਿਨ ਈ ਮਰ ਗਿਆ ਸੀ ਜਦ ਤੂੰ ਤੀਜੇ ਲਿੰਗ ਦੇ ਰੂਪ ਚ ਮੇਰੇ ਘਰ ਪੈਦਾ ਹੋਇਆ ਸੀ।

ਸਿਮਰਨ ਦਾ ਕਹਿਣਾ ਹੈ ਕਿ ਅਸੀਂ ਹਿਜੜੇ ਲੋਕ ਕਦੇ ਨਹੀਂ ਚਾਹੁੰਦੇ ਕਿ ਘਰ-ਘਰ ਮੰਗਣ ਜਾਈਏ। ਲੋਕਾਂ ਨੂੰ ਤਾਹਨੇ-ਮਿਹਣੇ ਦੇਈਏ ਪਰ ਇਹ ਸਮਾਜ ਸਾਨੂੰ ਐਸਾ ਸਭ ਕੁਝ ਕਰਨ ਨੂੰ ਮਜ਼ਬੂਰ ਕਰਦਾ ਹੈ। ਸਾਡੇ ਲਈ ਕੋਈ ਨੌਕਰੀ ਨਹੀਂ। ਸਰਕਾਰਾਂ ਨੇ ਮੈਡੀਕਲੀ ਅਣਫਿੱਟ ਕਹਿ ਕੇ ਸਾਡੇ ਲਈ ਸਭ ਦਰਵਾਜ਼ੇ ਬੰਦ ਕਰ ਰੱਖੇ ਹਨ। ਇੱਕ ਤਾਂ ਪ੍ਰਕਿਰਤੀ ਨੇ ਸਾਨੂੰ ਬਹੁਗਿਣਤੀ ਤੋਂ ਨਿਖੇੜ ਰੱਖਿਆ ਹੈ, ਦੂਜਾ ਸਮਾਜ ਤੇ ਸਰਕਾਰ ਨੂੰ ਸਾਡੀ ਕੋਈ ਪ੍ਰਵਾਹ ਨਹੀਂ।

ਐਸੇ ਦੁਖਾਂਤ ਏਸ ਤੀਜੇ ਲਿੰਗ ਦੇ ਧਾਰਨੀ ਲਗਭਗ ਹਰ ਜੀਵ ਨੂੰ ਭੋਗਣੇ ਪੈਂਦੇ ਹਨ। ਐਨ. ਡੀ. ਟੀ. ਵੀ. ਦੀ ਇੱਕ ਰਿਪੋਰਟ ਵੀ ਇਸ ਸ਼ੋਅ ਦਾ ਹਿੱਸਾ ਬਣੀ ਜਿਸ ਵਿੱਚ ਇਹਨਾਂ ਲੋਕਾਂ ਦੀ ਪਸ਼ੂਆਂ ਤੋਂ ਵੀ ਬਦਤਰ ਹਾਲਤ ਨੂੰ ਪੇਸ਼ ਕੀਤਾ ਗਿਆ। ਪੁਲਸ ਤੇ ਕਾਨੂੰਨ ਦੀ ਆੜ ਥੱਲੇ ਸਾਡੇ ਹਿੰਦੁਸਤਾਨ ਚ ਇਹਨਾਂ ਲੋਕਾਂ ਦਾ ਜਿਊਣਾ ਕਿੰਜ ਦੁਭਰ ਕੀਤਾ ਜਾਂਦਾ ਹੈ, ਉਹ ਵੇਖ ਕੇ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਆਈ. ਪੀ. ਸੀ. ਦੀ ਧਾਰਾ ੩੭੭ ਮੁਤਾਬਕ ਸਮਲਿੰਗਕ ਸੰਬੰਧ ਕਾਨੂੰਨਨ ਅਪਰਾਧ ਹੈ। ਸਮਾਜ ਸੇਵੀ ਅੰਜਲੀ ਗੋਪਾਲਨ ਤੇ ਹੋਰ ਸਮਾਜ-ਸੇਵਕਾਂ ਦਾ ਕਹਿਣਾ ਹੈ ਕਿ ਇਹ ਕਾਨੂੰਨ ੧੮੬੦ ਚ ਅੰਗਰੇਜ਼ ਸਰਕਾਰ ਵੇਲੇ ਹੋਂਦ ਚ ਆਇਆ ਸੀ ਤਦ ਸਾਧਨਾਂ ਦੀ ਅਣਹੋਂਦ ਕਰਕੇ ਐਸੇ ਕੇਸ ਬਹੁਤ ਘੱਟ ਸਾਹਮਣੇ ਆਏ ਸਨ ਤੇ ਐਸੇ ਲੋਕਾਂ ਤੇ ਕੋਈ ਵਿਸ਼ੇਸ਼ ਸਟੱਡੀ ਹਾਲੇ ਨਹੀਂ ਹੋਈ ਸੀ। ਪਰ ਹੈਰਾਨੀ ਦੀ ਗੱਲ ਹੈ ਕਿ ਅੰਗਰੇਜ਼ਾਂ ਨੂੰ ਜਦ ਤੀਜੇ ਲਿੰਗ ਦੀ ਅਸਲੀਅਤ ਦਾ ਪਤਾ ਲੱਗਿਆ ਤਾਂ ਉਹਨਾਂ ਨੇ ਪੰਜਾਹ ਸਾਲ ਪਹਿਲਾਂ ਇਹਨਾਂ ਲੋਕਾਂ ਦੇ ਹੱਕਾਂ ਤੇ ਡਾਕਾ ਮਾਰਨ ਵਾਲੇ ਸਾਰੇ ਕਨੂੰਨ ਵਾਪਸ ਲਾ ਲਏ। ਇਧਰ ਹਿੰਦੁਸਤਾਨੀ ਕਨੂੰਨ-ਸਾਜ਼ਾਂ ਦੀ ਲਕੀਰ ਦੀ ਫਕੀਰ ਤਬੀਅਤ ਦਾ ਆਲਮ ਇਹ ਹੈ ਕਿ ੧੮੬੦ ਵਾਲੇ ਕਾਨੂੰਨ ਦੇ ਜਨਮਦਾਤਾ ਅੰਗਰੇਜ਼ ਤਾਂ ਆਪਣੇ ਦੇਸ ਚ ੩੭੭ ਜਿਹੀ ਧਾਰਾ ਤੋਂ ਪੰਜਾਹ ਸਾਲ ਪਹਿਲਾਂ ਖਹਿੜਾ ਛੁਡਾ ਬੈਠੇ ਹਨ ਪਰ ਅਸੀਂ ਹਾਲੇ ਵੀ ਉਹਨਾਂ ਦੀ ਰਹਿੰਦ-ਖੂੰਹਦ ਢੋਈ ਜਾ ਰਹੇ ਹਾਂ।

ਤੀਜੇ ਲਿੰਗ ਦੀ ਹਮਾਇਤ ਚ ਉੱਤਰਨ ਵਾਲੀਆਂ ਜਥੇਬੰਦੀਆਂ 'ਨਾਜ਼ ਫਾਊਂਡੇਸ਼ਨ' ਤੇ 'ਹਮਸਫਰ ਟਰੱਸਟ' ਦੇ

ਸੰਚਾਲਕਾਂ ਦਾ ਕਹਿਣਾ ਹੈ ਕਿ ਬਨਾਉਣ ਵਾਲੇ ਨੇ ਮਨੁੱਖ ਨੂੰ ਜਿਵੇਂ ਬਣਾਇਆ ਹੈ, ਉਸਨੂੰ ਪ੍ਰਵਾਨ ਕਰਨ ਵਿੱਚ ਹੀ ਸਾਡੀ ਸਭ ਦੀ ਭਲਾਈ ਹੈ। ਕਾਨੂੰਨ ਜਦ ਲਿੰਗ ਦੇ ਅਧਾਰ ਤੇ ਸਮਾਨਤਾ ਦੀ ਗੱਲ ਕਰਦਾ ਹੈ ਤਾਂ ਫਿਰ ਇਸ ਤੀਜੀ ਧਿਰ ਨਾਲ ਵਿਤਕਰਾ ਕਿਉਂ? ਇਹਨਾਂ ਸੰਸਥਾਵਾਂ ਨੇ ਭਾਵੇਂ ਪਿਛਲੇ ਸਮਿਆਂ ਦੌਰਾਨ ਭਾਰਤੀ ਸੁਪਰੀਮ ਕੋਰਟ ਵੱਲੋਂ ਮਰਦ-ਔਰਤ ਲਿੰਗ ਦੇ ਨਾਲ ਨਾਲ ਤੀਜੇ ਲਿੰਗ ਟ੍ਰਾਂਸਜੈਂਡਰ ਨੂੰ ਮਾਨਤਾ ਦੇਣ ਤੇ ਖੁਸ਼ੀ ਦਾ ਇਜ਼ਹਾਰ ਕੀਤਾ ਉੱਥੇ ਧਾਰਾ ੩੭੭ ਜਿਹੀਆਂ ਧਾਰਾਵਾਂ ਦੀ ਸੋਧ ਲਈ ਹਰ ਭਾਰਤੀ ਬਾਸ਼ਿੰਦੇ ਨੂੰ ਸਹਿਯੋਗ ਦੇਣ ਦੀ ਅਪੀਲ ਵੀ ਕੀਤੀ। ਬੇਸ਼ੱਕ ਸਮ-ਲਿੰਗੀ ਵਿਆਹਾਂ ਦੇ ਹੱਕ ਚ ਦਿੱਤੇ ਦਿੱਲੀ ਹਾਈ-ਕੋਰਟ ਦੇ ਫੈਸਲੇ ਨੂੰ ਸੁਪਰੀਮ ਕੋਰਟ ਇਹ ਕਹਿ ਕੇ ਰੱਦ ਕਰ ਚੁੱਕੀ ਹੈ ਕਿ ਕੁਝ ਕੁ ਨਿਗੂਣੀ ਗਿਣਤੀ ਪਿੱਛੇ ਸਮਾਜ ਦੇ ਵੱਡੇ ਤਬਕੇ ਨੂੰ ਨਰਾਜ਼ ਨਹੀਂ ਕੀਤਾ ਜਾ ਸਕਦਾ ਪਰ ਤੀਜੀ ਧਿਰ ਨਾਲ ਖੜ੍ਹੀਆਂ ਜਥੇਬੰਦੀਆਂ ਦੂਜੇ ਅਗਾਂਹਵਧੂ ਦੇਸਾਂ ਦੀ ਤਰਜ਼ ਤੇ ਹਿੰਦੁਸਤਨ ਚ ਵੀ ਬਰਾਬਰ ਦੇ ਹੱਕ ਮਿਲਣ ਲਈ ਆਸਵੰਦ ਜਾਪਦੀਆਂ ਹਨ।

ਕਿਸੇ ਵਕਤ ਇੱਕ ਪੰਜਾਬੀ ਨਿਊਜ਼ ਚੈਨਲ 'ਤੇ ਇਸ ਤੀਜੇ ਲਿੰਗ ਨਾਲ ਸੰਬੰਧਿਤ ਚਰਚਾ ਵਿੱਚ ਚੰਡੀਗੜ੍ਹ ਦੇ ਪ੍ਰਸਿੱਧ ਸਿੱਖ ਵਕੀਲ ਨਵਕਿਰਨ ਸਿੰਘ ਦੀ ਗੱਲ ਮੈਨੂੰ ਬੜੀ ਭਾਵਪੂਰਤ ਲੱਗੀ ਸੀ ਕਿ ਕੁਦਰਤ ਨੇ ਜਿਸ ਕਿਸੇ ਨੂੰ ਵੀ ਜੋ ਜਨਮ-ਜ਼ਾਤ ਪ੍ਰਵਿਰਤੀਆਂ ਦੇ ਕੇ ਪੈਦਾ ਕੀਤਾ ਹੈ, ਉਸਦਾ ਸਤਿਕਾਰ ਕਰਨਾ ਲੋੜੀਂਦਾ ਹੈ। ਜੇ ਅਸੀਂ ਅਜਿਹਾ ਨਹੀਂ ਕਰਦੇ ਤਾਂ ਸਮਝੋ ਅਸੀਂ ਕਾਦਰ ਜਾਂ ਕੁਦਰਤ ਦੇ ਹੁਕਮ ਦੇ ਖਿਲਾਫ ਮੋਰਚਾ ਖੋਲ੍ਹੀ ਬੈਠੇ ਹਾਂ। ਅਸੀਂ ਬਹੁਗਿਣਤੀ ਲੋਕ ਕੁਦਰਤ ਦੇ ਸ਼ੁਕਰ-ਗੁਜ਼ਾਰ ਹੋਈਏ ਕਿ ਉਸਨੇ ਸਾਨੂੰ ਏਸ ਤੀਜੀ ਧਿਰ ਤੋਂ ਬਾਹਰ ਰੱਖਿਆ ਹੈ।

ਸੋ ਦੋਸਤੋ, ਆਓ ! ਆਪਾਂ ਵੀ ਕੁਦਰਤ ਦੇ ਬਣਾਏ ਨਾਨਾ-ਪ੍ਰਕਾਰ ਤੇ ਨਾਨਾ-ਪ੍ਰਕਿਰਤੀ ਦੇ ਭੇਦਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਧਰਤੀ ਤੇ ਵੱਸਣ ਵਾਲੇ ਹਰ ਬਾਸ਼ਿੰਦੇ ਦੀਆਂ ਭਾਵਨਾਵਾਂ ਦੀ ਕਦਰ ਕਰੀਏ। ਸਾਡੇ ਨਾਲੋਂ ਵੱਖਰੀਆਂ ਪ੍ਰਵਿਰਤੀਆਂ ਲੈ ਕੇ ਪੈਦਾ ਹੋਏ ਇਨਸਾਨਾਂ ਨਾਲ ਵਿਤਕਰਾ ਕਰਨਾ ਕਿਸੇ ਵੀ ਨਜ਼ਰੀਏ ਨਾਲ ਠੀਕ ਨਹੀਂ ਤੇ 'ਸਰਬੱਤ ਦਾ ਭਲਾ' ਕਹਾਉਣ ਵਾਲੀ ਕੌਮ ਨੂੰ ਤਾਂ ਇਹ ਹਰਗਿਜ਼ ਵੀ ਸ਼ੋਭਾ ਨਹੀਂ ਦਿੰਦਾ।

*98157-58466*
*amriksherkhan@yahoo.com*

----- 0 -----

## ਯੋਗੀ ਦੇ ਨੁਸਖੇ

**ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ**

**ਸ਼ਹਿਦ:-** ਮੋਟਾਪਾ ਵਧਾਉਣ ਲਈ ਰੋਜ਼ਾਨਾ ਸ਼ਹਿਦ ਦੁੱਧ ਵਿੱਚ ਘੋਲ ਕੇ ਪੀਓ।

*ਨੋਟ:- ਮੈਹਦਾ ਕਮਜ਼ੋਰ ਹੋਣ ਤੇ ਤਾਕਤ ਦੀ ਚੀਜ਼ ਨਹੀਂ ਪੱਚਦੀ।*

**ਪੇਟ ਦੇ ਕੀੜਿਆਂ ਲਈ ਇਲਾਜ:** ਦੋ ਲਾਲ ਟਮਾਟਰ ਕੱਟ ਕੇ ਕਾਲੀ ਮਿਰਚ ਅਤੇ ਕਾਲਾ ਲੂਣ ਪਾ ਕੇ ਸਵੇਰੇ ਖਾਲੀ ਪੇਟ ਖਾਉ। ਚਾਰ ਪੰਜ ਦਿਨ ਖਾਉ।

**ਸੱਪ ਅਤੇ ਬਿੱਛੂ ਦੇ ਕੱਟਣ ਦਾ ਇਲਾਜ:** ਦੋ ਤੋਲੇ ਪਿਆਜ਼ ਦਾ ਪਾਣੀ ਅਤੇ ਦੋ ਤੋਲੇ ਸਰ੍ਹੋਂ ਦਾ ਤੇਲ ਘੋਲ ਕੇ ਅੱਧੇ-ਅੱਧੇ ਘੰਟੇ ਬਾਅਦ ਤਿੰਨ ਵਾਰ ਪਿਲਾਉ।

**ਬੱਚਿਆਂ ਦੇ ਬਿਸਤਰੇ ਉਪਰ ਪਿਸ਼ਾਬ ਕਰਨ ਦੇ ਇਲਾਜ:** ਤਿੰਨ ਮੁਨੱਕੇ ਲਉ। ਉਨ੍ਹਾਂ ਦੇ ਬੀਜ ਕੱਢ ਕੇ ਉਨ੍ਹਾਂ ਦੀ ਥਾਂ ਤੇ ਕਾਲੀ ਮਿਰਚ ਭਰਕੇ ਗਾਂ ਦੇ ਦੁੱਧ ਦੇ ਨਾਲ ਤਿੰਨ ਦਿਨ ਬੱਚੇ ਨੂੰ ਪਿਲਾਉ।

**ਕੰਨ ਦੇ ਦਰਦ ਦਾ ਇਲਾਜ:-** ਪਿਆਜ਼ ਦਾ ਪਾਣੀ ਕੱਢ ਕੇ ਕੋਸਾ ਕਰਕੇ ਚਾਰ ਪੰਜ ਬੂੰਦਾਂ ਕੰਨ ਵਿੱਚ ਪਾਉ।

**ਸਫੇਦ ਪਾਣੀ ਦੇ ਲਈ ਇਲਾਜ:-** ਇਹ ਨੁਸਖਾ ਖਾਸ ਤੌਰ ਤੇ ਔਰਤਾਂ ਦੇ ਲਈ ਅਜਮਾਇਆ ਗਿਆ ਹੈ। 100 ਗ੍ਰਾਮ ਇੰਦਰ ਜੌ, 50 ਗ੍ਰਾਮ ਚਿੱਟੇ ਸੰਘਾੜੇ ਸੁੱਕੇ, 20 ਗ੍ਰਾਮ ਲਾਜਵੰਤੀ, 20 ਗ੍ਰਾਮ ਤੇਲੀਆ ਸੁਪਾਰੀ, ਚਾਰਾਂ ਨੂੰ ਸੁਕਾ ਕੇ ਪੀਸ ਕੇ ਪਾਊਡਰ ਬਣਾ ਲਉ। ਇੱਕ-ਇੱਕ ਚਮਚ ਸਵੇਰੇ-ਸ਼ਾਮ ਪਾਣੀ ਨਾਲ ਲਉ। **ਪਰਹੇਜ਼** - ਖਟਾਈ, ਗਰਮ ਚੀਜ਼ ਤੇ ਲਾਲ ਮਿਰਚ। ਨੋਟ:- ਰੋਗ ਪੁਰਾਣਾ ਹੋਵੇ ਤਾਂ ਪੇਸ਼ਾਬ ਟੈਸਟ ਅਤੇ ਕਲਚਰ ਦਿਉ ਤੇ ਕਾਮਯਾਬ ਹਲ ਪਾਉ।

***ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:***

***99140-00365, 93570-00019***

----- 0 -----

# ਅੰਗੀਠੀ ਵਾਲੀ ਤਸਵੀਰ

*ਅਵਤਾਰ ਸਿੰਘ ਮਹਿਤਪੁਰੀ*

ਕਮਰਾ ਲੱਭਦੇ ਲੱਭਦੇ ਮੈਂ ਤੇ ਮੇਰਾ ਦੋਸਤ ਸੰਤੋਖ ਪਰੇਸ਼ਾਨ ਹੋ ਗਏ ਪਰ ਕਮਰਾ ਕਿਰਾਏ ਤੇ ਨਾ ਮਿਲਿਆ। ਜਿੱਥੇ ਵੀ ਸਾਨੂੰ ਕਿਸੇ ਕਮਰੇ ਬਾਰੇ ਪਤਾ ਲੱਗਾ ਅਸੀਂ ਉਥੇ ਹੀ ਪਹੁੰਚਦੇ ਰਹੇ ਪਰ ਹਰ ਥਾਂ ਤੋਂ ਨਾਂਹ। ਪੇਪਰ ਨਜ਼ਦੀਕ ਆ ਗਏ ਸਨ। ਅੱਠ ਵਜੇ ਪਿੰਡ ਤੋਂ ਨਵਾਂ ਸ਼ਹਿਰ ਪਹੁੰਚਣਾ ਔਖਾ ਸੀ। ਕਮਰੇ ਦਾ ਪ੍ਰਬੰਧ ਨਾ ਹੋਣ ਕਰਕੇ ਅਸੀਂ ਬਹੁਤ ਉਦਾਸ ਹੋਏ। ਜਿਥੇ ਕਿਤੇ ਵੀ ਅਸੀਂ ਕਮਰਾ ਦੇਖਣ ਜਾਂਦੇ ਰਹੇ, ਅੱਗੋਂ ਮਾਲਕ ਮਕਾਨ ਪ੍ਰਸ਼ਨ ਕਰਦੇ ਰਹੇ, ਜੀ ਵਿਆਹੇ ਹੋ ਜਾਂ ਇਕੱਲੇ ? ਇਕੱਲੇ ਉੱਤਰ ਸੁਣ ਕੇ ਹਰ ਮਾਲਕ ਮਕਾਨ ਕਮਰਾ ਦੇਣ ਤੋਂ ਨਾਂਹ ਕਰ ਦਿੰਦਾ। ਅਖੀਰ ਲੱਭਦੇ ਲੁਭਾਉਂਦੇ ਇਕ ਕਮਰਾ ਮਿਲ ਹੀ ਗਿਆ। ਕਿਰਾਇਆ ਵੀ ਘੱਟ, ਵਿੱਚ ਪਾਣੀ ਲਈ ਨਲਕਾ ਵੀ ਲੱਗਾ ਹੋਇਆ ਸੀ ਤੇ ਉਂਝ ਵੀ ਚੁਬਾਰਾ ਬਿਲਕੁੱਲ ਵਖਰਾ ਜਿਹਾ। ਮਾਲਕ ਮਕਾਨ ਨੇ ਹਾਂ ਕਰ ਦਿੱਤੀ ਤੇ ਅਸੀਂ ਸਮਾਨ ਰੱਖ ਲਿਆ। ਸਾਡੇ ਹੇਠਾਂ ਵਾਲਾ ਕਮਰਾ ਵੀ ਖਾਲੀ ਪਿਆ ਸੀ। ਉਹ ਵੀ ਮਾਲਕ ਮਕਾਨ ਨੇ ਉਦੋਂ ਤੀਕਰ ਵਰਤਣ ਲਈ ਦੇ ਦਿੱਤਾ ਜਦੋਂ ਤੀਕਰ ਕੋਈ ਹੋਰ ਕਿਰਾਏਦਾਰ ਨਾ ਆ ਜਾਵੇ। ਅਸੀਂ ਪ੍ਰਮਾਤਮਾ ਦਾ ਸ਼ੁਕਰ ਕੀਤਾ।

ਸਾਨੂੰ ਉਥੇ ਰਹਿੰਦਿਆ ਮਸਾਂ ਪੰਦਰਾਂ ਕੁ ਦਿਨ ਹੀ ਹੋਏ ਸਨ, ਕਿ ਸਾਡੇ ਹੇਠਾਂ ਵਾਲੇ ਕਮਰੇ ਵਿੱਚ ਵੀ ਕਿਰਾਏਦਾਰ ਆ ਗਏ। ਦੇਖਣ ਤੋਂ ਪਤਾ ਲੱਗਾ 26-27 ਸਾਲ ਦੀ ਕੁੜੀ ਸੀ। ਰੰਗ ਗੋਰਾ, ਭੂਰੀਆਂ ਅੱਖਾਂ ਤੇ ਜਦੋਂ ਹੱਸਦੀ ਤਾਂ ਉਸ ਦੀਆਂ ਗੱਲ੍ਹਾਂ 'ਤੇ ਡੂੰਘ ਪੈਂਦੇ ਸਨ, ਜਿਹੜੇ ਉਸ ਦੀ ਖ਼ੂਬਸੂਰਤੀ ਨੂੰ ਹੋਰ ਵੀ ਵਧਾ ਦਿੰਦੇ। ਉਸ ਦਾ ਸਰੀਰ ਨਿੱਗਰ ਤੇ ਕੱਸਿਆ ਜਿਹਾ ਜੋਬਨ ਸੀ। ਉਸ ਦੇ ਚਿਹਰੇ ਤੇ ਨਾ ਕੋਈ ਸੁਰਖੀ ਸੀ ਤੇ ਨਾ ਬਿੰਦੀ। ਹੁਸਨ ਆਪਣੇ ਅਸਲੀ ਰੂਪ ਵਿੱਚ ਡੁਲ੍ਹਕ ਰਿਹਾ ਸੀ। ਉਸ ਦੀਆਂ ਅੱਖਾਂ ਵਿੱਚ ਉਹ ਖਿੱਚ ਸੀ ਜਿਹੜੀ ਕਿਸੇ ਨੌਜਵਾਨ ਦੇ ਹਿਰਦੇ ਵਿੱਚੋਂ ਸ਼ਾਤੀ ਤੇ ਸਥਿਰਤਾ ਨੂੰ ਚੁਰਾ ਕੇ ਵਾਸਨਾ ਦੇ ਸੰਚੇ ਵਿੱਚ ਢਾਲ ਸਕਦੀ ਸੀ। ਉਸ ਦੀ ਤੱਕਣੀ ਨੇ ਜਿਹੜਾ ਅਸਰ ਮੇਰੇ ਹਿਰਦੇ ਤੇ ਕੀਤਾ ਉਹ ਮੇਰੇ ਦਿਲ ਦੀ ਉਤਲੀ ਤਹਿ ਤੱਕ ਨਾ ਰੁਕ ਸਕਿਆ, ਮੇਰੇ ਮਨ ਅੰਦਰ ਇਸ ਕਿਰਾਏਦਾਰ ਨਾਲ ਜਲਦੀ ਜਾਣ-ਪਛਾਣ ਕਰਨ ਦੀ ਰੀਝ ਪੈਦਾ ਹੋਈ ਜਿਸ ਨੇ ਮੇਰਾ ਸਾਰਾ ਚੈਨ ਗੁਆ ਦਿੱਤਾ। ਕੁਝ ਚਿਰ ਲਈ ਮੈਨੂੰ ਜਲਦੀ ਆਉਣ ਵਾਲੇ ਪੇਪਰ ਵੀ ਭੁੱਲ ਗਏ। ਮਾਲਕ ਮਕਾਨ ਨੇ ਉਸ ਨੂੰ ਨੀਲਮ ਕਹਿ ਕੇ ਆਵਾਜ਼ ਮਾਰੀ। ਉਸ ਦੇ ਨਾਲ ਦੋ ਭੋਲੇ-ਭਾਲੇ ਬੱਚੇ ਵੀ ਸਨ ਜਿਨ੍ਹਾਂ ਨੂੰ ਉਹ ਬਿਕੀ ਤੇ ਗੋਲਡੀ ਕਹਿੰਦੀ ਸੀ। ਇਹ ਦੋਵੇਂ ਤੋਤਲੀ ਜ਼ੁਬਾਨ ਵਾਲੇ ਕਦੀ ਕਦੀ ਸੰਗਦੇ ਸ਼ਰਮਾਉਂਦੇ ਉਪਰ ਆ ਜਾਂਦੇ। ਪਰ ਜਦੋਂ ਮੈਂ ਉਨ੍ਹਾਂ ਦਾ ਨਾਂ ਲੈ ਕੇ ਆਵਾਜ਼ ਮਾਰਦਾ ਤਾਂ ਸੰਗਦੇ ਸ਼ਰਮਾਉਂਦੇ ਫਿਰ ਹੇਠਾਂ ਉਤਰ ਜਾਂਦੇ, ਜਿਵੇਂ ਸਰਦੀਆਂ ਦੇ ਦਿਨਾਂ ਵਿੱਚ ਸੂਰਜ ਸਵੇਰੇ ਚੜ੍ਹਨ ਲੱਗਾ ਤੇ ਸ਼ਾਮੀ ਛਿਪਣ ਲੱਗਾ ਸੰਗਦਾ ਹੋਵੇ।

ਕਈ ਵਾਰ ਮੈਂ ਇਸ ਕਿਰਾਏਦਾਰ ਨਾਲ ਜਾਣ-ਪਛਾਣ ਦੀ ਕੋਸ਼ਿਸ਼ ਕੀਤੀ। ਉਸ ਦੀ ਹੋਂਦ ਮੇਰਾ ਧਿਆਨ ਹਰ ਪਾਸਿਓਂ ਹਟਾ ਦਿੰਦੀ। ਇੱਕ ਇੱਕ ਕਰਕੇ ਦਿਨ ਬੀਤਦੇ ਜਾ ਰਹੇ ਸਨ, ਨਾਲ ਹੀ ਮੇਰੇ ਦਿਲ ਦੀ ਧੜਕਣ ਬਰਾਬਰ ਵਧਦੀ ਜਾ ਰਹੀ ਸੀ। ਗਰਮੀਆਂ ਦੇ ਦਿਨ ਹੋਣ ਕਰਕੇ ਹੇਠਾਂ ਨਲਕੇ ਤੋਂ ਕਈ ਵਾਰੀ ਪਾਣੀ ਲਿਆਉਣਾ ਪੈਂਦਾ ਸੀ। ਕਈ ਵਾਰ ਤਾਂ ਮੈਂ ਉਂਝ ਹੀ ਪਾਣੀ ਦਾ ਬਹਾਨਾ ਕਰਕੇ ਹੇਠਾਂ ਉਤਰ ਆਉਂਦਾ। ਪਰ ਜਦੋਂ ਵੀ ਕਿਤੇ ਉਹ ਮੇਰੇ ਵੱਲ ਤੱਕਦੀ ਤਾਂ ਮੈਂ ਨਜ਼ਰ ਦੂਜੇ ਪਾਸੇ ਕਰ ਲੈਂਦਾ ਕਿ ਕਿਤੇ ਉਹ ਮੇਰੇ ਤੇ ਕਿਸੇ ਪ੍ਰਕਾਰ ਦਾ ਅਜਾਈਂ ਸ਼ੱਕ ਨਾ ਕਰੇ।

ਜੁਲਾਈ ਮਹੀਨੇ ਦੀ ਇਕ ਸ਼ਾਮ ਸੀ। ਸਵੇਰੇ ਤੋਂ ਮੀਂਹ ਪੈਣ ਕਰਕੇ ਠੰਡੀ-ਠੰਡੀ ਹਵਾ ਦੇ ਬੁੱਲ੍ਹੇ ਰੁਕਮ ਰਹੇ ਸਨ। ਮੈਂ ਆਪਣੇ ਦੁ-ਮੰਜਲੇ ਵਿੱਚ ਬੈਠਾ ਸੋਚਾਂ ਵਿੱਚ ਡੁੱਬਿਆਂ ਹੋਇਆ ਸੀ। ਮੈਂ ਕਿਉਂ ਉਸ ਬਾਰੇ ਸੋਚ ਰਿਹਾ ਹਾਂ? ਮੇਰਾ ਉਸ ਨਾਲ ਕੀ ਸਬੰਧ ਹੈ ਤੇ ਉਸ ਦਾ ਮੇਰੇ ਨਾਲ ਕੀ ਸਬੰਧ ਹੈ...? ਮੈਨੂੰ ਉਸ ਕੋਲੋਂ ਕੀ ਚਾਹੀਦਾ ਹੈ ? ਜਾਂ ਉਸ ਨੂੰ ਮੇਰੇ ਕੋਲੋਂ ਕੀ ਚਾਹੀਦਾ ਹੈ ? ਮੈਨੂੰ ਇਹ ਕੁਝ ਸੋਚਣ ਦੀ ਕੀ ਲੋੜ ਹੈ ? ਮੇਰੇ ਮਨ ਵਿਚੋਂ ਕਈ ਪ੍ਰਕਾਰ ਦੇ ਪ੍ਰਸ਼ਨ ਉਠ ਰਹੇ ਸਨ। ਆਪਣਾ ਧਿਆਨ ਇਸ ਪਾਸਿਓਂ ਹਟਾਉਣ ਲਈ ਮੈਂ ਕਿਤਾਬ ਚੁੱਕ ਲਈ, ਕਈ ਵਰਕੇ ਮੈਂ ਇੱਧਰ ਉੱਧਰ ਕੀਤੇ ਪਰ ਪੜ੍ਹਨ ਨੂੰ ਦਿਲ ਨਾ ਕੀਤਾ, ਫਿਰ ਦੂਜੀ .. ਫਿਰ ਤੀਜੀ... ਪਰ ਸਭ ਵਿਅਰਥ। ਅਖੀਰ ਸੋਚਿਆ ਘੜੀ ਬਾਹਰ ਨੂੰ ਹੀ ਘੁੰਮ

ਆਵਾਂ, ਸ਼ਾਇਦ ਮਨ ਨੂੰ ਸ਼ਾਂਤੀ ਮਿਲ ਸਕੇ। ਮੈਂ ਦਰਵਾਜ਼ਾ ਬੰਦ ਕੀਤਾ ਤੇ ਪੌੜੀਆਂ ਤੋਂ ਹੇਠਾਂ ਉੱਤਰ ਆਇਆ। ਬਾਹਰ ਜਾਣ ਲਈ ਬਾਹਰਲਾ ਗੇਟ ਅਜੇ ਖੋਲ੍ਹਿਆ ਹੀ ਸੀ ਕਿ ਪਿਛੋਂ ਆਵਾਜ਼ ਆਈ, "ਜੀ ਗੱਲ ਸੁਣਿਓ।" ਮੇਰੇ ਕਦਮ ਉਥੇ ਹੀ ਇੱਕ ਦਮ ਰੁਕ ਗਏ ਜਿਵੇਂ ਜਾਮ ਹੀ ਹੋ ਗਏ ਹੋਣ।

ਬਿਕੀ ਨੇ ਮੇਰੀ ਉਂਗਲ ਫੜ ਲਈ ਤੇ ਮੈਨੂੰ ਅੰਦਰ ਲੈ ਗਿਆ। ਸਤਿ ਸ੍ਰੀ ਅਕਾਲ ਕਹਿ ਕੇ ਮੈਨੂੰ ਕੁਰਸੀ ਤੇ ਬੈਠਣ ਲਈ ਕਿਹਾ।

"ਦੱਸੋ ਕੀ ਹੁਕਮ ਹੈ? ਕੁਰਸੀ ਤੇ ਬੈਠਦੇ ਸਾਰ ਹੀ ਮੈਂ ਪੁੱਛ ਲਿਆ। "ਬਿਕੀ ਨੂੰ ਸੀ.ਕੇ. ਮਾਡਲ ਸਕੂਲ ਵਿੱਚ ਦਾਖਲ ਕਰਵਾਉਣਾ ਹੈ। ਜੇਕਰ ਤੁਸੀਂ ਕੱਲ੍ਹ ਥੋੜ੍ਹਾ ਸਮਾਂ ਕੱਢ ਕੇ ਇਹ ਕੰਮ ਕਰ ਦੇਵੋ ਤਾਂ ਤੁਹਾਡੀ ਬਹੁਤ ਮਿਹਰਬਾਨੀ ਹੋਵੇ ਗੀ," ਉਸ ਔਰਤ ਨੇ ਤਰਲਾ ਜਿਹਾ ਕੀਤਾ।

"ਮੈਂ ਕੱਲ੍ਹ ਸਾਢੇ ਅੱਠ ਵਜੇ ਬਿਕੀ ਨੂੰ ਨਾਲ ਲੈ ਜਾਵਾਂਗਾ ਤੇ ਦਾਖਲ ਕਰਵਾ ਦਿਆਂਗਾ।" ਮੈਂ ਇਕਦਮ ਹਾਂ ਕਰ ਦਿੱਤੀ। ਮੈਂ ਕਮਰੇ ਵੱਲ ਇਕ ਸਰਸਰੀ ਜਿਹੀ ਨਜ਼ਰ ਮਾਰੀ। ਕਮਰੇ ਵਿੱਚ ਸਮਾਨ ਕੋਈ ਜ਼ਿਆਦਾ ਨਹੀਂ ਸੀ। ਥੋੜ੍ਹੇ ਸਮਾਨ ਨੂੰ ਹੀ ਬਹੁਤ ਸੁਚੱਜੇ ਢੰਗ ਨਾਲ ਸਜਾਇਆ ਹੋਇਆ ਸੀ। ਅੰਗੀਠੀ ਦੇ ਉਤੇ ਕਿਸੇ ਨੌਜੁਆਨ ਦੀ ਤਸਵੀਰ ਪਈ ਸੀ ਜਿਸ ਦੇ ਅੱਗੇ ਕਈ ਸੜ ਚੁੱਕੀਆਂ ਅਗਰਬੱਤੀਆਂ ਦੇ ਤੀਲ੍ਹੇ ਅਜੇ ਵੀ ਪਏ ਸਨ। ਬਿਕੀ ਮੇਰੀ ਗੋਦ ਵਿੱਚ ਆ ਬੈਠਾ। ਉਸ ਨੇ ਅੱਜ ਪਹਿਲਾਂ ਵਾਂਗ ਸੰਕੋਚ ਤੇ ਸੰਗ ਨਹੀਂ ਵਿਖਾਈ। ਸ਼ਾਇਦ ਆਪਣੇ ਘਰ ਬੈਠਾ ਦੇਖ ਕੇ। ਗੋਲਡੀ ਵੀ ਆ ਕੇ ਮੇਰੀਆਂ ਲੱਤਾਂ ਨਾਲ ਚਿੰਬੜ ਗਈ ਜਿਵੇਂ ਸਾਡੀ ਬਹੁਤ ਪੁਰਾਣੀ ਜਾਣ ਪਛਾਣ ਹੋਵੇ।

"ਜੀ ਤੁਹਾਡਾ ਨਾਂ ਕੀ ਏ?" "ਅਵਤਾਰ !" ਮੈਂ ਸੰਖੇਪ ਜਿਹਾ ਉੱਤਰ ਦਿੱਤਾ। "ਕੀ ਕੰਮ ਕਰਦੇ ਹੋ ?" ਉਸ ਨੇ ਦੂਜਾ ਪ੍ਰਸ਼ਨ ਸਰਕਾਇਆ। "ਡਰਾਇੰਗ ਮਾਸਟਰ ਦਾ ਕੋਰਸ ਕਰਦਾ ਹਾਂ, ਹੁਣ ਦਸ ਦਿਨਾਂ ਤੱਕ ਇਮਤਿਹਾਨ ਸ਼ੁਰੂ ਹੈ।" ਮੈਂ ਉਸ ਦੀਆਂ ਗੱਲਾਂ ਵਿੱਚ ਦਿਲਚਸਪੀ ਲੈਂਦੇ ਕਿਹਾ। ਅੱਜ ਪਹਿਲੀ ਵਾਰ ਮੈਂ ਉਸ ਦੀ ਆਵਾਜ਼ ਸੁਣੀ ਸੀ। ਉਸ ਦੀ ਮਿੱਠੀ ਆਵਾਜ਼ ਵਿੱਚ ਦਰਦ ਦਾ ਅਹਿਸਾਸ ਭਾਸਿਆ, ਮੈਨੂੰ ਅੰਗੀਠੀ ਤੇ ਪਈ ਫੋਟੋ ਤੇ ਉਸ ਅੱਗੇ ਸੜ ਚੁੱਕੀਆਂ ਅਗਰਬੱਤੀਆਂ ਦੇ ਤੀਲ੍ਹੇ ਕਿਸੇ ਰਾਜ਼ ਦਾ ਅਹਿਸਾਸ ਕਰਵਾਉਣ ਲੱਗੇ। "ਤੁਹਾਨੂੰ ਸਫਾਈ ਦਾ ਬਹੁਤ ਸ਼ੌਕ ਜਾਪਦਾ ਹੈ।" ਮੈਂ ਗੱਲ ਅੱਗੇ ਤੋਰਨ ਲਈ ਉਸ ਦੀ ਸ਼ਲਾਘਾ ਕੀਤੀ। "ਜੀ ਬਚਪਨ ਵਿੱਚ ਹੀ ਮੇਰੇ ਮਾਤਾ ਜੀ ਗੁਜ਼ਰ ਗਏ ਸਨ। ਭੈਣ ਭਰਾ ਕੋਈ ਹੈ ਹੀ ਨਹੀਂ ਸੀ। ਘਰ ਦੇ ਕੰਮਾਂ ਦੀ ਜ਼ਿੰਮੇਵਾਰੀ ਮੇਰੇ ਸਿਰ ਆ ਗਈ। ਪਿਤਾ ਜੀ ਥਾਣੇਦਾਰ ਸਨ। ਉਹ ਕਈ ਕਈ ਦਿਨਾਂ ਬਾਅਦ ਹੀ ਘਰ ਚੱਕਰ ਮਾਰਦੇ ਸਨ। ਇਸੇ ਕਰਕੇ ਮੈਂ ਵੀ ਦਸਵੀਂ ਪਾਸ ਕਰਕੇ ਪੜ੍ਹਨਾ ਛੱਡ ਦਿੱਤਾ ਸੀ। ਛੋਟੇ ਹੁੰਦਿਆਂ ਹੀ ਸਾਰਾ ਕੰਮ-ਧੰਦਾ ਕਰਨਾ ਪੈ ਗਿਆ। ਇਸੇ ਕਰਕੇ ਹੀ ਆਦਤ ਪੱਕ ਗਈ ਹੈ।" ਵਿੱਚੋਂ ਹੀ ਟੋਕਦਿਆਂ ਉਸ ਨੇ ਬੋਲਣਾ ਸ਼ੁਰੂ ਕਰ ਦਿੱਤਾ, "ਮੇਰੇ ਵਿਆਹ ਤੋਂ ਇਕ ਸਾਲ ਬਾਅਦ ਸੜਕ ਦੁਰਘਟਨਾ ਹੋਣ ਕਰਕੇ ਉਨ੍ਹਾਂ ਦੀ ਸੁਣਨ ਸ਼ਕਤੀ ਚਲੀ ਜਾਣ ਕਰਕੇ ਉਨ੍ਹਾਂ ਨੂੰ ਨੌਕਰੀ ਤੋਂ ਹਟਣਾ ਪਿਆ।" ਉਸ ਦੇ ਸੁੱਕੇ ਗਲੇ ਵਿਚੋਂ ਬੜੀ ਮੁਸ਼ਕਿਲ ਨਾਲ ਇਹ ਸ਼ਬਦ ਨਿਕਲੇ ਅਤੇ ਉਸ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਉਹਦੀ ਦਰਦ ਕਹਾਣੀ ਸੁਣ ਕੇ ਮੇਰੇ ਅੰਦਰੋਂ ਵੀ ਰੁੱਗ ਭਰਿਆ ਗਿਆ।

"ਤੇ ਤੁਹਾਡੇ ਪਤੀ ਕੀ ਕੰਮ ਕਰਦੇ ਹਨ ?" ਅੰਗੀਠੀ ਤੇ ਪਈ ਤਸਵੀਰ ਤੱਕ ਕੇ ਮੈਂ ਬੜੀ ਉਤਸੁਕਤਾ ਨਾਲ ਪੁਛਿਆ। ਬਿਨ੍ਹਾਂ ਉੱਤਰ ਦਿੱਤਿਆਂ ਉਸ ਦੀਆਂ ਅੱਖਾਂ ਵਿੱਚ ਮੋਟੇ ਮੋਟੇ ਹੰਝੂ ਮੋਤੀਆਂ ਵਾਂਗ ਕਿਰਨ ਲੱਗ ਪਏ। ਉਸ ਨੇ ਆਪਣੇ ਸਬਰ ਦੀਆਂ ਕੰਨੀਆਂ ਨੂੰ ਪੱਕੇ ਹੱਥੀਂ ਪਕੜਿਆ ਤੇ ਆਪਣੇ ਗਲੇ ਨੂੰ ਸਾਫ ਕਰਦਿਆਂ ਕਿਹਾ ਮੇਰੇ ਪਤੀ ਨੇ ਮੈਨੂੰ ਤਲਾਕ ਦੇ ਦਿੱਤਾ ਹੈ।

"ਪਰ ਉਸ ਨੇ ਇਹ ਕਿਉਂ ਕੀਤਾ ?" ਮੇਰੇ ਮਨ ਦੀ ਗਹਿਰਾਈ 'ਚੋਂ ਇੱਕ ਚੀਸ ਉਠੀ ਜਿਸ ਪ੍ਰਕਾਰ ਧਰਤੀ ਵਿਚੋਂ ਜਵਾਲਾ ਫੁੱਟ ਨਿਕਲੀ ਹੋਵੇ। "ਉਸਨੇ ਇਕ ਅਮੀਰ ਸੇਠ ਦੀ ਕੁੜੀ ਨਾਲ ਵਿਆਹ ਕਰਵਾ ਲਿਆ ਹੈ ਜਿਸ ਦੀ ਸ਼ਕਲ ਇੰਨੀ ਸੋਹਣੀ ਨਹੀਂ ਸੀ। ਸਗੋਂ ਕਾਫੀ ਬਦਸੂਰਤ ਸੀ। ਕੋਈ ਵੀ ਲੜਕਾ ਉਸ ਨਾਲ ਵਿਆਹ ਕਰਵਾਉਣ ਲਈ ਤਿਆਰ ਨਹੀਂ ਸੀ। ਪਰ ਸੇਠ ਨੇ ਦਹੇਜ਼ ਵਿੱਚ ਬਹੁਤ ਧੰਨ ਦੌਲਤ ਦੇਣ ਦਾ ਲਾਲਚ ਦੇ ਕੇ ਉਨ੍ਹਾਂ ਨੂੰ ਧੋਖੇ ਨਾਲ ਫਸਾ ਲਿਆ ਤੇ ਆਪਣੀ ਲੜਕੀ ਦਾ ਉਸ ਨਾਲ ਵਿਆਹ ਕਰ ਦਿੱਤਾ।" "ਪਰ ਤੁਸੀਂ ਉਸ ਨੂੰ ਇਸ ਪ੍ਰਕਾਰ ਕਿਉਂ ਕਰਨ ਦਿੱਤਾ। ਤੁਹਾਡੀ ਮਰਜ਼ੀ ਤੋਂ ਬਗੈਰ ਉਹ ਤੁਹਾਨੂੰ ਤਲਾਕ ਨਹੀਂ ਸੀ ਦੇ ਸਕਦੇ।" "ਜੀ ਧੰਨ ਦੌਲਤ ਦੇ ਲਾਲਚ ਵਿੱਚ ਆ ਕੇ ਕੌਣ ਅੰਨ੍ਹਾ ਨਹੀਂ ਹੋ ਜਾਂਦਾ? ਉਨ੍ਹਾਂ ਨੇ ਮੈਨੂੰ ਹਰ ਰੋਜ਼ ਤੰਗ ਕਰਨਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦਾ ਰਵੱਈਆ ਘੂਰ ਤੋਂ ਡਾਂਟ ਡਪਟ ਤੱਕ ਪਹੁੰਚ ਗਿਆ ਤੇ ਫਿਰ ਇੱਕ

ਮਜ਼ਬੂਰ ਕੀਤਾ। " ਹੁਣ ਨੀਲਮ ਦਾ ਗਲਾ ਉੱਕਾ ਖ਼ੁਸ਼ਕ ਹੋ ਗਿਆ ਸੀ। ਉਸ ਦਾ ਸਿਰ, ਉਸ ਦੇ ਹੰਝੂ ਨਿਕਲ ਜਾਣ ਨਾਲ ਮਾਨੋ ਸੱਖਣਾ ਹੋ ਗਿਆ ਸੀ। ਉਸ ਦੀ ਹਾਲਤ ਦਾ ਅੰਦਾਜ਼ਾ ਉਸ ਵੇਲੇ ਕੌਣ ਲਾ ਸਕਦਾ ਸੀ? ਉਸ ਦਾ ਘਰ ਖਾਲੀ ਸੀ, ਉਸ ਦਾ ਦਿਲ ਖਾਲੀ ਸੀ ਤੇ ਉਸ ਤੇ ਜਿਹੜੀ ਵੱਡੀ ਮੁਸੀਬਤ ਸੀ ਉਹ ਸੀ ਪੰਜ ਅਤੇ ਤਿੰਨ ਸਾਲਾਂ ਦੇ ਬਿਕੀ ਤੇ ਗੋਲਡੀ ਦੇ ਭਵਿੱਖ ਦੀ ਜ਼ਿੰਮੇਵਾਰੀ ਦੀ। ਉਸ ਦੀਆਂ ਗੱਲਾਂ ਸੁਣ ਕੇ ਮੇਰੇ ਅੰਦਰੋਂ ਜਿਵੇਂ ਕੋਈ ਜਵਾਲਾ ਫੁੱਟ ਨਿਕਲੀ ਹੋਵੇ । ਦਿਲ ਕਰਦਾ ਸੀ ਕਿ ਹੁਣੇ ਉਸ ਸ਼ੈਤਾਨ ਨੂੰ ਉਸ ਦੇ ਕਰਮਾਂ ਦਾ ਬਦਲਾ ਚੁਕਾ ਦੇਵਾਂ। ਪਰ ਹੁਣ ਹੋ ਵੀ ਕੀ ਸਕਦਾ ਸੀ। ਜਦੋਂ ਇਸ ਨੇ ਆਪਣੇ ਹੱਥ ਹੀ ਕੱਟ ਕੇ ਦੇ ਦਿੱਤੇ ਸਨ। ਮੈਂ ਇਹ ਸੋਚਿਆ ਕਿ ਪਤਾ ਨਹੀਂ ਇਹੋ ਜਿਹੇ ਕਿੰਨੇ ਕੁ ਨੌਜਵਾਨ ਸਾਡੇ ਸਮਾਜ ਦੇ ਮੱਥੇ 'ਤੇ ਕਲੰਕ ਹਨ ਜਿਹੜੇ ਧਨ ਦੌਲਤ ਦੇ ਮੁਰੀਦ ਬਣ ਕੇ ਉਸ ਖੁਦਾ ਦੀ ਖਲਕਤ 'ਤੇ ਜ਼ੁਲਮ ਢਾਹੁੰਦੇ ਹਨ। ਮੈਂ ਦੇਖਿਆ ਕਿ ਉਹ ਸਿਸਕ ਰਹੀ ਸੀ, ਪਰ ਉਸ ਦੇ ਬੁੱਲ੍ਹ ਫਰਕੇ, "ਮੈਨੂੰ 1400 ਰੁਪਏ ਦੀ ਨੌਕਰੀ ਮਿਲ ਗਈ ਹੈ। ਮੈਂ ਆਪਣਾ ਗੁਜ਼ਾਰਾ ਕਰ ਲਵਾਂਗੀ। ਬਿਕੀ ਤੇ ਗੋਲਡੀ ਨੂੰ ਪੜ੍ਹਾ ਲਵਾਂਗੀ। " ਮੈਂ ਉਸ ਦਾ ਸਿਦਕ ਦੇਖਕੇ ਹੈਰਾਨ ਜਿਹਾ ਰਹਿ ਗਿਆ। "ਪਰ ਫਿਰ ਤੁਸੀਂ ਉਸ ਦੀ ਇਸ ਪ੍ਰਕਾਰ ਪੂਜਾ ਕਿਉਂ ਕਰਦੇ ਹੋ?" ਅੰਗੀਠੀ ਤੇ ਪਈ ਤਸਵੀਰ ਵੱਲ ਦੇਖ ਕੇ ਮੈਂ ਪੁੱਛਿਆ ? "ਜੀ ਮੈਂ ਆਪਣੇ ਦਿਲ 'ਤੇ ਉਨ੍ਹਾਂ ਦਾ ਨਾਂ ਲਿਖਿਆ ਹੋਇਆ ਹੈ। ਬੇਸ਼ੱਕ ਮੈਨੂੰ ਉਨ੍ਹਾਂ ਨੇ ਤਲਾਕ ਦੇ ਦਿੱਤਾ ਹੈ ਪਰ ਮੇਰੇ ਮਨ ਵਿੱਚ ਉਨ੍ਹਾਂ ਲਈ ਅਜੇ ਵੀ ਉਨਾਂ ਹੀ ਪਿਆਰ ਹੈ ਜਿੰਨਾ ਪਹਿਲਾਂ ਸੀ। ਕੋਈ ਸਮਾਂ ਸੀ ਜਦੋਂ ਮੈਂ ਤੇ ਉਹ ਸਦਾ ਲਈ ਦੁੱਖ ਸੁੱਖ ਸਾਂਝਾ ਕਰਨ ਦਾ ਇਕਰਾਰ ਕਰਦੇ ਸਾਂ। ਪਰ ਉਹ ਉਨ੍ਹਾਂ ਇਕਰਾਰਾਂ ਤੋਂ ਝੂਠੇ ਪੈ ਗਏ ਤੇ ਮੈਂ ਅਜੇ ਵੀ ਅਟੱਲ ਹਾਂ। " ਕਹਿੰਦੀ ਕਹਿੰਦੀ ਨੀਲਮ ਪਲੰਘ ਤੇ ਲੁੜਕ ਗਈ। ਮੈਂ ਇਕਦਮ ਘਬਰਾ ਗਿਆ, ਮੈਂ ਇਕ ਖਾਲੀ ਗਲਾਸ ਦੇਖ ਕੇ ਨਲਕੇ ਤੋਂ ਪਾਣੀ ਲਿਆਂਦਾ। ਮੈਂ ਉਸ ਦੇ ਮੂੰਹ ਵਿੱਚ ਪਾਣੀ ਪਾ ਰਿਹਾ ਸੀ ਤੇ ਗੋਲਡੀ ਤੇ ਬਿਕੀ ਤੋਤਲੀ ਜ਼ੁਬਾਨ ਨਾਲ ਕਹਿ ਰਹੇ ਸਨ, "ਅੰਕਲ ਜੀ ਸਾਡੀ ਮੰਮੀ ਨੂੰ ਕੀ ਹੋ ਗਿਆ ਹੈ ?" ਉਹ ਕਦੀ ਮੇਰੇ ਵੱਲ ਤੱਕਦੇ ਅਤੇ ਕਦੀ ਆਪਣੀ ਮੰਮੀ ਵੱਲ। ਉਨ੍ਹਾਂ ਦੀਆਂ ਭੋਲੀਆਂ ਅੱਖਾਂ ਵਿੱਚ ਕੁਝ ਅਜਿਹੇ ਭਾਵ ਝਲਕਣ ਲੱਗੇ ਜਿਵੇਂ ਉਹ ਮੈਨੂੰ ਤਰਲਾ ਕਰ ਰਹੀਆਂ ਹੋਣ ਕਿ ਤੁਸੀਂ ਸਾਨੂੰ ਕਦੇ ਵੀ ਨਾ ਛੱਡ ਕੇ ਜਾਇਓ।

----- 0 ----- ***96163-33498***

__ਸਫਾ 27 ਦਾ ਬਾਕੀ__

ਸੀ। ਸਰਕਾਰ ਅਤੇ ਪ੍ਰਸਾਸ਼ਨ ਮੂਕ ਦਰਸ਼ਕ ਬਣੇ ਹੋਏ ਹਨ। ਦੇਸ਼ ਖੂਹ ਵਿੱਚ ਡਿਗੇ ਇਹਨਾਂ ਦੀ ਕੁਰਸੀ ਅਤੇ ਵੋਟ ਸਲਾਮਤ ਰਹਿਣੀ ਚਾਹੀਦੀ ਹੈ। ਪਿੰਡਾਂ ਅਤੇ ਸ਼ਹਿਰਾਂ ਵਿੱਚ ਮੁੰਡੇ ਕੁੜੀਆਂ ਗਲੀਆਂ ਮੁਹੱਲਿਆਂ ਵਿਚ ਆਪਣੀ ਮਨਮਰਜ਼ੀ ਨਾਲ ਵਿਆਹ ਕਰਵਾ ਰਹੇ ਹਨ। ਅੱਜ ਜੋ ਵੀ ਮੁੰਡੇ ਕੁੜੀਆਂ ਘਰਾਂ ਤੋਂ ਭੱਜ ਰਹੇ ਹਨ ਉਹਨਾਂ ਨੂੰ ਘਰੋਂ ਭੱਜਣ ਨੂੰ ਉਕਸਾਉਣ ਲਈ ਸੱਭ ਤੋਂ ਵੱਧ ਜ਼ਿੰਮੇਵਾਰ ਇਹ ਅਖੌਤੀ ਘਟੀਆ ਗਾਇਕ ਹੀ ਹਨ। ਜਿਹੜੇ ਗੀਤਕਾਰਾਂ ਅਤੇ ਕਲਾਕਾਰਾਂ ਨੇ ਮਿਆਰ ਰੱਖਿਆ ਹੋਇਆ ਹੈ ਉਹਨਾਂ ਨੂੰ ਸਮੂਹ ਪੰਜਾਬੀਆਂ ਵੱਲੋਂ ਸਲਾਮ ਕਰਦਾ ਹਾਂ। ਪ੍ਰੇਮ ਵਿਛੋੜੇ ਦੇ ਗੀਤ ਮੁੱਢ ਕਦੀਮ ਤੋਂ ਚੱਲੇ ਆਉਂਦੇ ਹਨ ਪਰ ਸਾਡੇ ਸਮਾਜ ਨੇ ਇੱਕ ਲਛਮਣ ਰੇਖਾ ਖਿੱਚੀ ਹੋਈ ਹੈ ਜਿਸਨੂੰ ਪਾਰ ਕਰਨਾ ਬਹੁਤ ਵੱਡਾ ਗੁਨਾਹ ਹੈ । ਮੈਂ ਪੰਜਾਬੀ ਮਾਂ ਬੋਲੀ ਅਤੇ ਧਰਤੀ ਮਾਂ ਦੇ ਲਾਡਲੇ ਧੀਆਂ ਪੁੱਤਰਾਂ ਨੂੰ ਸਨਿਮਰ ਬੇਨਤੀ ਕਰਦਾਂ ਹਾਂ ਆਓ ਇਸ ਲੱਚਰਤਾ ਦੇ ਕੈਂਸਰ ਦਾ ਜੜ੍ਹ ਵੱਢੀਏ ਕਿਤੇ ਤੁਹਾਡੀ ਦੇਰੀ ਕਾਰਨ ਇਹ ਆਖਰੀ ਸਟੇਜ਼ ਤੇ ਨਾ ਪਹੁੰਚ ਜਾਵੇ ਜਿਸਦਾ ਫੇਰ ਇਲਾਜ ਹੀ ਅਸੰਭਵ ਹੋਵੇ। ਅਪਣੇ ਇੱਕ ਸ਼ਿਅਰ ਨਾਲ ਲਿਖਤ ਦੀ ਸਮਾਪਤੀ ਕਰਦਾਂ ਹਾਂ। "ਗੰਦੇ ਗੀਤ ਲਿਖਣ ਵਾਲਿਓ,ਸੁਣ ਲਓ ਗੰਦਾ ਗਾਉਣ ਵਾਲਿਓ। ਬੇੜਾ ਗਰਕ ਕਿਵੇਂ ਨਾ ਹੋਊ ਮਾਂ ਦੇ ਲੀੜੇ ਲਾਹੁਣ ਵਾਲਿਓ"।

***9463542896***

----- 0 -----

__ਸਫਾ 29 ਦਾ ਬਾਕੀ__

ਸਿਆਣੀ ਗੱਲ ਕਰਿਆ ਕਰੋ" ਤਾਂ ਅੱਗੋਂ ਅਗਲਾ ਜਵਾਬ ਦਿੰਦਾ ਹੈ-"ਅਭੀ ਤੋ ਮੈਂ ਜਵਾਨ ਹੂੰ!" ਭਾਈ, ਚੰਗੀ ਗੱਲ ਹੈ, ਜਵਾਨੀ ਮੁਬਾਰਕ! ਇਸ ਜਵਾਨੀ ਨੂੰ ਕਾਮ- ਕ੍ਰੋਧ ਵਰਗੇ ਵਿਸ਼ੇ ਵਿਕਾਰਾਂ ਵਲੋਂ ਮੋੜ ਕੇ, ਸਮਾਜ ਸੇਵੀ ਕੰਮਾਂ ਵਿੱਚ ਲਾ ਕੇ, ਕੋਈ ਸਮਾਜ ਦਾ ਸੁਧਾਰ ਕਰੋ। ਇਸ ਸਮਾਜ ਨੂੰ ਤੁਹਾਡੇ ਤਜਰਬੇ ਤੇ ਅਨਰਜੀ ਦੀ ਬਹੁਤ ਲੋੜ ਹੈ। ਪਰ ਇਸ ਤੋਂ ਪਹਿਲਾਂ ਜਰੂਰਤ ਹੈ- ਆਪ ਇੱਕ ਨੇਕ ਦਿੱਲ ਇਨਸਾਨ ਬਣਨ ਦੀ।

ਆਓ, ਆਪਣੀ ਮੱਤ ਵਿੱਚ ਚੰਗੇ ਵਿਚਾਰਾਂ ਨੂੰ ਗ੍ਰਹਿਣ ਕਰੀਏ, ਵਿਸ਼ੇ ਵਿਕਾਰਾਂ ਤੋਂ ਮੋੜੀਏ ਤੇ ਸੀਨੀਅਰ ਸਿਟੀਜ਼ਨ ਹੋਣ ਦੇ ਨਾਤੇ, ਨਵੀਂ ਪੀੜ੍ਹੀ ਲਈ ਵਧੀਆ ਰੋਲ ਮਾਡਲ ਸਾਬਤ ਹੋਈਏ।

----- 0 ----- ***98728-60488***

ਮਿੰਨੀ ਕਹਾਣੀ

# ਮਾਂ

ਤਰਸੇਮ ਬਸ਼ਰ

ਬੱਚੇ ਮਾਸੂਮ ਹੁੰਦੇ ਹਨ ,ਉਹ ਜਿਆਦਾ ਲੰਮੀ ਨਹੀਂ ਸੋਚਦੇ। ਕਈ ਵਾਰ ਉਹਨਾਂ ਦੀ ਇਹ ਮਾਸੂਮੀਅਤ ਕਿਸੇ ਵੱਡੇ ਕਲੇਸ਼ ਤੇ ਮਾਨਸਿਕ ਸੰਕਟ ਦਾ ਕਾਰਨ ਵੀ ਬਣ ਜਾਂਦੀ ਹੈ । ਬਲਵੰਤ ਦੇ ਘਰੇ ਵੀ ਅੱਜ ਇਸੇ ਮਾਸੂਮੀਅਤ ਨੇ ਕਲੇਸ਼ ਦਾ ਝੱਖੜ ਲੈ ਆਦਾਂ ਸੀ ।ਆਮ ਵਾਗੂੰ ਹੀ ਜਦੋਂ ਓ ਹ ਦੋਵੇਂ ਜੀ ਬਹਿਸਦੇ ਖਹਿਬੜਦੇ ਕੰਮਾਂ ਨੂੰ ਜਾਣ ਲੱਗੇ ਸਨ ਤਾਂ ਬੇਟੀ ਨੇ ਮਾਸੂਮੀਅਤ ਨਾਲ ਬਲਵੰਤ ਨੂੰ ਦੱਸ ਦਿੱਤਾ ਸੀ ਕਿ ਦਾਦੀ ਨੇ ਅੱਜ ਸਵੇਰੇ ਉਸ ਦੇ ਪਰਸ ਵਿੱਚੋਂ ਸੌ ਰੁਪਏ ਕੱਢੇ ਸਨ.....ਪਤਾ ਨਈ ਇਹ ਸੱਚ ਸੀ ਜਾਂ ਬੇਟੀ ਦਾ ਭੁਲੇਖਾ ਪਰ ਹੋਣੀ ਤਾਂ ਵਾਪਰ ਗਈ ਸੀ । ਬਲਵੰਤ ਦਾ ਗੁੱਸਾ ਪਲਾਂ ਵਿੱਚ ਹੀ ਸਿਖਰਾਂ ਨੂੰ ਪਹੁੰਚ ਗਿਆ ਸੀ । ਅੱਖਾਂ ਗਹਿਰੀਆਂ ਹੋ ਗਈਆ ਸਨ । ਤਿਉੜੀਆਂ ਚੜ੍ਹ ਗਈਆਂ ਸਨ ।ਉਹ ਬੁੜ੍ਹਬੁੜਾ ਰਿਹਾ ਸੀ ਵਾੜ੍ਹ ਹੀ ਖੇਤ ਨੂੰ ਖਾਣ ਲੱਗ ਗਈ ਤਾਂ ਫਿਰ ਕੀ ਬਣੂ.....ਲੋਕ ਫਾਇਦਾ ਦੇਖੋ ਖੱਟਦੇ..........ਉਂ ਤਾਂ ਜਿਵੇਂ ਪੈਸੇ ਮਿਲਦੇ ਈ ਨਈ..........ਘਰ ਵਿੱਚ ਜਹਿਰ ਭਰੇ ਇਹ ਉੱਚੇ ਬੋਲ ਗੂੰਜ ਰਹੇ ਸਨ । ਬੀਵੀ ਵੀ ਦੂਰ ਸਹਿਮੀ ਖੜ੍ਹੀ ਸੀ ਤੇ ਮਾਂ ਜਿਵੇਂ ਸੋਚ ਰਹੀ ਸੀ ਕਿ ਕੀ ਉਪਾਅ ਹੋਵੇ ਕਿ ਅੱਜ ਦੀ ਇਹ ਬਲ੍ਹਾ ਟਲ ਜਾਵੇ । ਉਹ ਆਪਣੇ ਪੁੱਤ ਨੂੰ ਚੰਗੀ ਤਰ੍ਹਾਂ ਜਾਣਦੀ ਸੀ ਇਹਨੇ ਖਹਿੜਾ ਨਈ ਛੱਡਣਾ , ਸ਼ਾਇਦ ਉਮਰ ਭਰ ਨਾ ਛੱਡੇ । ਹੁਣ ਪਤਾ ਨਈ ਕਿੰਨੇ ਦਿਨ ਇਸ ਗੱਲ ਨੂੰ ਰਿੜਕੀ ਜਾਊ ।ਬੋਲਦਿਆਂ ਬੋਲਦਿਆਂ ਬਲਵੰਤ ਦੇ ਬੁੱਲ੍ਹ ਸੁੱਕ ਗਏ ਸਨ , ਅੱਖਾਂ ਵਿੱਚ ਲਰਜ਼ਿਸ਼ ਦੇ ਲਾਲ ਡੋਰੇ ਆ ਗਏ ਸਨ ਪਰ ਉਹ ਸ਼ਾਂਤ ਨਾ ਹੋਇਆ । ਲੇਟ ਹੋ ਗਿਆ ਪਰ ਬਲਵੰਤ ਕੰਮ ਤੇ ਚਲਾ ਗਿਆ । ਉਸ ਦਾ ਦਿਨ ਬੜੀ ਬੇਚੈਨੀ ਅਤੇ ਕੜਵਾਹਟ 'ਚ ਬੀਤਿਆ । ਘਰਦਿਆਂ ਦਾ ਕਿਵੇਂ ਬੀਤਿਆਂ ਹੋਣੈ ਸਮਝਿਆ ਜਾ ਸਕਦਾ ਹੈ ।

ਸ਼ਾਮ ਨੂੰ ਭੂਰੇ ਰੰਗ ਦਾ ਗੇਟ ਫਿਰ ਖੁਲ੍ਹਿਆ ।ਅੱਜ ਗੇਟ ਦੇ ਖੁੱਲਣ ਵਿੱਚ ਉਤਸ਼ਾਹ ਨਈ ਸੀ ਜਿਵੇਂ ਉਹ ਵੀ ਬਲਵੰਤ ਦੇ ਨਾਲ ਉਦਾਸ ਤੇ ਥੱਕਿਆ ਹੋਇਆ ਸੀ । ਬਲਵੰਤ ਉਦਾਸ ਸੀ ,ਥੱਕਿਆ ਸੀ ਪਰ ਤਪਿਆ ਵੀ ਸੀ ਤੇ ਮੰਜੇ ਤੇ ਲੇਟਦਿਆਂ ਹੀ ਉਸਦੀ ਸਵੇਰ ਵਾਲੀ ਕਸੈਲੀ ਯਾਦ ਫਿਰ ਤਾਜ਼ਾ ਹੋ ਗਈ ਸੀ । ਤਰਸ ਨਈ ਆਉਂਦਾ...........ਇਹਨਾਂ ਨੂੰ .......... ਜਿੱਥੇ ਨੀਤਾਂ ਈ ਖੋਟੀਆਂ ਨੇ ਉੱਥੇ ਕੀ ਹੋਊ...... ਬੀਵੀ ਚਾਹ ਰੱਖ ਗਈ ਪਰ ਉਸਨੇ ਉਸ ਵੱਲ ਧਿਆਨ ਨਈ ਸੀ ਕੀਤਾ । ਬੁੜਬੜਾਉਂਦਾ ਰਿਹਾ ਤੇ ਥੱਕ ਕੇ ਅੱਖਾਂ ਮੀਚ ਲਈਆਂ । ਹੁਣ ਤੱਕ ਵੀ ਨਾ ਤਾਂ ਬੀਵੀ ਵਿੱਚ ਹਿੰਮਤ ਸੀ ਉਸਦੇ ਕੋਲ ਆਉਣ ਦੀ ਤੇ ਨਾਂ ਹੀ ਮਾਂ ਵਿੱਚ ਉਸ ਵਰਾਉਣ ਦਾ ਹੌਸਲਾ । ਹੌਸਲਾ ਦਿਖਾਇਆ ਫਿਰ ਉਸੇ ਮਾਸੂਮੀਅਤ ਨੇ ਜਿਸ ਨੂੰ ਡਰ ਦਾ ਇਲਮ ਨਈ.............ਤਾਅਨੇ ਮਿਹਣਿਆਂ ਦਾ ਅਸਰ ਨਈ , ਜਿਆਦਾ ਸੋਚ-ਵਿਚਾਰ ਨਹੀਂ । ਪਾਪਾ ਅੱਜ ਬਿਜਲੀ ਆਲੇ ਆਏ ਸੀ ਤਾਰ ਕੱਟਣ । ਬੇਟੀ ਨੇ ਫਿਰ ਜਿਵੇਂ ਚਾਬੁਕ ਮਾਰ ਦਿੱਤਾ ਸੀ ।

ਫੇਰ ਬਲਵੰਤ ਇੱਕਦਮ ਤਣਾਅ ਵਿੱਚ ਆ ਗਿਆ ਸੀ । ਪਹਿਲਾਂ ਹੀ ਇੰਨੇ ਸਿਆਪੇ ਐ ਜਾਣ ਨੂੰ ਇਹ ਇੱਕ ਹੋਰ । ਇਦੂੰ ਤਾਂ ਰੱਬ ਚੱਕ ਕਿਉਂ ਨਈ ਲੈਂਦਾ ਉਹ ।ਉਹ ਤਰੇਲਿਓਂ ਤਰੇਲੀ ਹੋ ਗਿਆ ਸੀ ।

ਫੇਰ ਕੀ , ਦਾਦੀ ਨੇ ਦੇ ਦਿੱਤੇ ਸੀ ਸਾਰੇ ਪੈਸੇ ਮਾਸੂਮੀਅਤ ਨੇ ਆਪਣਾ ਰੰਗ ਬਿਖੇਰਿਆ ਤੇ ਤਿਤਲੀ ਵਾਂਗ ਉੱਡ ਗਈ ਸੀ ।ਬਲਵੰਤ ਸੋਚੀਂ ਪੈ ਗਿਆ । ਬਿਲ ਤਾਂ ਪੰਜ ਛੇ ਹਜ਼ਾਰ ਰੁਪਏ ਹੋਣੈ ਫਿਰ ਮਾਂ ਨੇ ਕਿੱਥੋਂ ਲਿਆਂਦੇ ਹੋਣੈ ਐ ਪੈਸੇ ? ਬੀਵੀ ਕੋਲੇ ਆ ਕੇ ਬੈਠੀ ਤਾਂ ਇਸ ਸਵਾਲ ਦਾ ਵੀ ਜਵਾਬ ਮਿਲ ਗਿਆ । ਉਸ ਨੇ ਦੱਸਿਆ 'ਸੀ ਕਿ ਮਾਂ ਔਖੇ ਸੌਖੇ ਸਮੇਂ ਵਾਸਤੇ ਪੈਸਾ ਪੈਸਾ ਜੋੜ ਕੇ ਕੁੱਝ ਨਾ ਕੁੱਝ ਇਕੱਠਾ ਕਰ ਲੈਦੀਂ ਹੈ । ਇਹ ਵੀ ਉਹੀ ਪੈਸੇ ਸਨ । ਰਾਤ ਹੋਣ ਨੂੰ ਆਈ ਸੀ ਪਰ ਬਲਵੰਤ ਉਵੇਂ ਹੀ ਲੰਮੇ ਪਿਆ ਹੋਇਆ ਖਿਆਲਾਂ ਦੇ ਤਾਣੇ ਬਾਣੇ ਵਿੱਚ ਉਲਝਿਆ ਸੀ । ਕਿੰਨਾ ਕੁੱਝ ਬੋਲਿਆ ਹਾਂ ਕਾਸ਼ ! ਸਮਾਂ ਥੋੜਾ ਜਿਹਾ ਪਿੱਛੇ ਚਲਿਆ ਜਾਵੇ ਤੇ ਬੋਲੇ ਹੋਏ ਬੋਲਾਂ ਦੀ ਹੋਂਦ ਖਤਮ ਹੋ ਜਾਵੇ ।ਉਸ ਨੇ ਹਿੰਮਤ ਕੀਤੀ ਮਾਂ ਦੇ ਕਮਰੇ ਕੋਲ ਗਿਆ ਪਰ ਮਾਂ ਕੋਲ ਜਾਣ ਦੀ ਹਿੰਮਤ ਨਾ ਪਈ ।

ਹਵਾ ਦਾ ਇੱਕ ਬੁੱਲਾ ਆਇਆ ਤੇ ਤਰੇਲੀਆਂ ਨਾਲ ਭਿੱਜੇ ਬਲਵੰਤ ਦੀ ਹਸਤੀ ਜਿਵੇਂ ਠੰਢੀ ਸੀਤ ਹੁੰਦੀ ਚਲੀ ਗਈ ਸੀ ।

***9915620944***

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਸਰਕਾਰੀ ਗਾਂ ❀

ਮਹਿੰਗੇ ਮੁੱਲੋਂ ਸਰਕਾਰੀ ਗਾਂ ਮੁੱਲ ਲੀਤੀ,
ਲੰਡੀ ਬੁੱਚੀ ਨੂੰ ਦੁੱਧ ਨਹੀਂ ਚੋਣ ਦੇਣਾ।
ਸਾਡੇ ਆਪਣੇ ਲਾਡਲੇ ਪੀਣਗੇ ਜੀ,
ਧੱਕਾ ਉਨ੍ਹਾਂ ਦੇ ਨਾਲ ਨਹੀਂ ਹੋਣ ਦੇਣਾ।
ਛੇੜ ਛਾੜ ਕਾਨੂੰਨਾਂ ਵਿੱਚ ਕਰ ਰਹੇ ਹਾਂ,
ਬੋਝ ਨਹੀਂ ਅਮੀਰਾਂ ਨੂੰ ਢੋਣ ਦੇਣਾ।
ਖ਼ੁਦਕੁਸ਼ੀ ਜੇ ਕਰਨੀ ਤਾਂ ਕਰੇ ਕੋਈ,
ਨਹੀਂ ਕੈਲਵੀ ! ਹਿੰਮਤ ਤੋਂ ਰੋਣ ਦੇਣਾ।

----- 0 -----

### ❀ ਵਕਤ ਦੀ ਮਿਹਰਬਾਨੀ ❀

ਵਕਤ ਨਾਲ ਤੂੰ ਉਲਝਣਾ ਛੱਡ ਬੰਦੇ,
ਮੰਗ ਸਦਾ ਤੂੰ ਵਕਤ ਦੀ ਮਿਹਰਬਾਨੀ।
ਮੂੰਹੋਂ ਕੱਢ ਨਾ ਬੋਲ ਹੰਕਾਰ ਵਾਲੇ,
ਪੈਦਾ ਏਹਨਾਂ 'ਚੋਂ ਹੁੰਦੀ ਹੈ ਪ੍ਰੇਸ਼ਾਨੀ।
ਦਸਮ ਗੁਰੂ ਨੇ ਕੌਮ ਲਈ ਲਾਲ ਵਾਰੇ,
ਵੱਡਾ ਉਨ੍ਹਾਂ ਤੋਂ, ਦੱਸ ਹੈ ਕੌਣ ਦਾਨੀ।
ਰਹੁ ਕੈਲਵੀ ਰੱਬ ਦੀ ਰਜ਼ਾ ਅੰਦਰ,
ਜਾਣ ਮਿੱਤਰਾ ! ਜੱਗ ਜਹਾਨ, ਫਾਨੀ।

----- 0 -----

### ❀ ਅੱਗ ਕ੍ਰੋਧ ਦੀ ❀

ਤਿੱਲੇਦਾਰ ਜੁੱਤੀ, ਪੈਰੀਂ ਪਾਈ ਭਾਵੇਂ,
ਤਾਂ ਵੀ ਵੜ ਨਾ ਮੂਰਖਾ ! ਵਾੜ ਅੰਦਰ।
ਮੰਨ ਉੱਲੂ ਨੂੰ ਨੇਤਾ ਨਾ ਮਗਰ ਲੱਗੀਂ,
ਲੈ ਜਾਊ ਉਹ ਤੈਨੂੰ ਉਜਾੜ ਅੰਦਰ।
ਜੇਬ ਕਤਰੇ ਤੋਂ ਜੇਬ ਬਚਾ ਬੀਬਾ !
ਫਿਰਦਾ ਭੀੜ 'ਚ ਉਹ ਹੈ ਤਾੜ ਅੰਦਰ,
ਅੱਗ ਕ੍ਰੋਧ ਦੀ ਬਾਲ ਨਾ ਮਨ ਅੰਦਰ,
ਅੱਗ ਸੇਕ ਨਾ ਕੈਲਵੀ ! ਹਾੜ ਅੰਦਰ।

----- 0 -----

### ❀ ਚਿੱਕੜ ❀

ਸੂਰਜ ਚਮਕਦਾ, ਪੈਂਦੀ ਹੈ ਧੁੱਪ ਡਾਢੀ,
ਐਪਰ ਗਲੀਆਂ 'ਚੋਂ ਚਿੱਕੜ ਕਿਉਂ ਸੁੱਕਦਾ ਨਹੀਂ
?
ਹਰ ਦਲ ਅੰਦਰ ਦਲਦਲ ਯਾਰੋ !
ਜਾਰੀ ਸਿਲਸਿਲਾ ਕਦੀ ਇਹ ਮੁੱਕਦਾ ਨਹੀਂ।
ਨੇਤਾ, ਚਿੱਕੜ ਉਛਾਲਦੇ ਦਿਨ ਰਾਤੀਂ,
ਜਨਤਾ ਵੇਖਦੀ ! ਕੋਈ ਪਰ ਰੁਕਦਾ ਨਹੀਂ।
ਲੰਘਦੇ ਸਭ ਲਿਤਾੜ ਗਰੀਬ ਤਾਈਂ,
ਕੋਈ ਕੈਲਵੀ ਆਣ ਕੇ ਚੁੱਕਦਾ ਨਹੀਂ।

----- 0 -----

### ❀ ਅੰਨ੍ਹੇ ਕੱਢ ਰਹੇ ਖ਼ੂਹ 'ਚੋਂ ਅੰਨ੍ਹਿਆਂ ਨੂੰ ❀

ਲੋਕੀਂ ਹੋਏ ਸ਼ੌਕੀਨ ਗਿਲਾਸੀਆਂ ਦੇ,
ਵੇਚ ਰਹੇ ਨੇ ਥਾਲੀਆਂ ਛੰਨਿਆਂ ਨੂੰ।
ਧਨੀ ਅਕਲ ਦੇ ਸਰਕੜਾ ਬੀਜ ਰਹੇ ਨੇ,
ਪੁੱਟ ਪੁੱਟ ਕੇ ਖੇਤ 'ਚੋਂ ਗੰਨਿਆਂ ਨੂੰ।
ਪਾਣੀ ਹੜ੍ਹ ਦਾ ਘਰਾਂ 'ਚ ਆਣ ਵੜਿਆ,
ਕਹੀਆਂ ਫੜ ਕੇ ਢਾਹ ਰਹੇ ਬੰਨਿਆਂ ਨੂੰ।
ਵੇਖ ਕੈਲਵੀ ਬਹੁਤ ਹੈਰਾਨ ਹੋਇਆ,
ਅੰਨ੍ਹੇ ਕੱਢ ਰਹੇ ਖ਼ੂਹ 'ਚੋਂ ਅੰਨ੍ਹਿਆਂ ਨੂੰ।

----- 0 ----- *9878381474*

## ਤੁਸੀਂ ਵੀ ਮੁੰਡਿਓ ਵੇਖੋ ਵੇਖੀ

*ਅਮਰੀਕ ਸਿੰਘ ਤਲਵੰਡੀ*

ਪੁੱਠੇ ਵਹਿਣੀ ਬਹਿਕੇ ਕੁੜੀਓ,
ਜ਼ਿੰਦਗੀ ਨਰਕ ਬਣਾਓ ਨਾ।
ਤੁਸੀਂ ਵੀ ਮੁੰਡੀਓ ਵੇਖੋ ਵੇਖੀ,
ਖੂਹ ਖ਼ਾਤੇ ਵਿੱਚ ਜਾਓ ਨਾ।
ਮਾਪੇ ਤੁਹਾਨੂੰ ਕਾਲਜ ਭੇਜਣ,
ਲਾਇਕ ਬੱਚੇ ਬਣਾਉਣ ਲਈ।
ਤੁਸੀਂ ਪੁੱਠੇ ਕੰਮ ਪਏ ਕਰਦੇ ,
ਜ਼ਿੰਦਗੀ ਨੂੰ ਗਵਾਉਣ ਲਈ।
ਮਾਪਿਆਂ ਦੇ ਮਾਣ ਤਾਣ ਨੂੰ,
ਮਿੱਟੀ ਵਿੱਚ ਮਿਲਾਓ ਨਾ।
ਤੁਸੀਂ ਵੀ ਮੁੰਡਿਓ ਵੇਖੋ ਵੇਖੀ........।
ਮਾੜੇ ਕੰਮੀਂ ਕੋਈ ਵੀ ਬੰਦਾ
ਬਣਦਾ ਨਹੀਓਂ ਵੇਖਿਆ ਮਹਾਨ।
ਐਨੀ ਗੱਲ ਜ਼ਰੂਰ ਹੈ ਪੱਕੀ,
ਜੱਗ ਵਿੱਚ ਹੋ ਜਾਂਦਾ ਬਦਨਾਮ।
ਲਾਹਿਆਂ ਵੀ ਜੋ ਲੱਥੇ ਨਾ,
ਐਸਾ ਕਲੰਕ ਲਗਾਓ ਨਾ।
ਤੁਸੀਂ ਵੀ ਮੁੰਡਿਓ ਵੇਖੋ ਵੇਖੀ..........।
ਜੀਵਨ ਸਾਥੀ ਦੀ ਚੋਣ ਲਈ,
ਕਾਹਲ ਵਿੱਚ ਨ੍ਹੀਂ ਪੈਣਾ ਹੈ।
ਮਾਪਿਆਂ ਦੇ ਅਨੁਭਵ ਦਾ,
ਲਾਹਾ ਤੁਸਾਂ ਨੇ ਲੈਣਾ ਹੈ।
ਉਨ੍ਹਾਂ ਕੋਲੋਂ ਕੋਈ ਵੀ ਗੱਲ,
ਭੁੱਲਕੇ ਕਦੇ ਛੁਪਾਓ ਨਾ।
ਤੁਸੀਂ ਵੀ ਮੁੰਡਿਓ ਵੇਖੋ ਵੇਖੀ..........।
ਲਾਇਕ ਬੱਚੇ ਬਣਕੇ ਬੱਚਿਓ,
ਮਾਪਿਆਂ ਦਾ ਨਾਂਅ ਚਮਕਾਓ।
ਅਮਰੀਕ ਤਲਵੰਡੀ ਵਾਲਾ ਆਖੇ,
ਜੀਵਨ ਆਪਣਾ ਸਫਲ ਬਣਾਓ।
ਮਨੁੱਖਾ ਜਨਮ ਅਮੋਲਕ ਬੱਚਿਓ,
ਭੰਗ ਦੇ ਭਾੜੇ ਗਵਾਓ ਨਾ।
ਤੁਸੀਂ ਵੀ ਮੁੰਡਿਓ ਵੇਖੋ ਵੇਖੀ.........।

*94635-42896*

----- 0 -----

## ਪਖੰਡੀ ਬਾਬੇ

*ਸੰਦੀਪ ਸਿੰਘ ਮੋਮਨਾਬਾਦੀ*

ਪਖੰਡੀ ਬਾਬੇ ਹੁੰਦੇ ਜਾਂਦੇ ਨੇ ਅਮੀਰ ਲੋਕੋ,
ਮਰ ਗਈ ਕਈਆਂਦੀ ਤਾਂ ਜ਼ਮੀਰ ਲੋਕੋ।
ਪਰਵਾਹ ਨਹੀਂ ਦੁਨੀਆਂ ਦੀ ਇਨ੍ਹਾਂ ਨੂੰ,
ਭੋਲੇ-ਭਾਲੇ ਲੋਕਾਂ ਨੂੰ ਲੁੱਟੀ ਜਾਂਦੇ ਨੇ।
ਧਰਮ ਦੀ ਗੱਲ ਕੀ ਸਮਝਾਉਣੀ ਲੋਕਾਂ ਨੂੰ,
ਹਰ ਗੱਲ ਕਰਮਾਂ 'ਤੇ ਸੁੱਟੀ ਜਾਂਦੇ ਨੇ।
ਬਾਬਿਆਂ ਦੀਆਂ ਜਾਇਦਾਦਾਂ ਜਾਣ ਵੱਧਦੀਆਂ,
ਲੋਕ ਮਾਇਆ ਇੰਨੀ ਚੜ੍ਹਾਈ ਜਾਂਦੇ ਨੇ।
ਗਰੀਬਾਂ ਦੀ ਸਾਰ ਇਨ੍ਹਾਂ ਨੇ ਕੀ ਲੈਣੀ,
ਆਪਣੇ ਘਰਾਂ 'ਚ ਏ.ਸੀ. ਲਵਾਈ ਜਾਂਦੇ ਨੇ।
ਕਈਆਂ 'ਤੇ ਚੱਲਣ ਰੇਪ ਤੇ ਕਤਲ ਕੇਸ,
ਤਾਂ ਵੀ ਰੱਬ ਤੋਂ ਨਾ ਡਰਦੇ ਨੇ।
ਬਾਬਿਆਂ ਕੋਲ ਮਹਿੰਗੇ-ਮਹਿੰਗੇ ਮੋਬਾਇਲ,
ਗਰੀਬ ਵਿਚਾਰੇ ਭੁੱਖੇ ਮਰਦੇ ਨੇ।
"ਮੋਮਨਾਬਾਦੀ" ਦੀ ਇੱਕ ਗੱਲ ਮਨ ਵਿੱਚ ਵਸਾ ਲਉ,
ਇਨ੍ਹਾਂ ਪਖੰਡੀਆਂ ਤੋਂ ਖਹਿੜਾ ਛੁਡਾ ਲਉ।

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਐ ਪੰਜਾਬ ਦੇ ਨੌਜਵਾਨੋ

*ਸੁਰਜੀਤ 'ਦੇਵਲ'*

ਐਂ ਪੰਜਾਬ ਦੇ ਨੌਜਵਾਨੋ ਸੰਭਲ ਜੋ ! ਸੰਭਲ ਜੋ !!
ਪੱਟੇ ਨਸ਼ਿਆਂ ਦੀਨ ਈਮਾਨੋ ਸੰਭਲ ਜੋ ! ਸੰਭਲ ਜੋ !!

ਹੱਸ ਕੇ ਨਸ਼ਿਆਂ ਨੂੰ ਕਬੂਲ ਦੇ .......ਕਬੂਲ ਦੇ।
ਪਿੱਪਲੀ ਦੇ ਪੱਤ ਵਾਂਗੂੰ ਝੂਲ ਦੇ ....... ਝੂਲ ਦੇ।
ਨਰਕ ਢੋਂਦੇ ਖੱਬੀ ਖਾਨੋਂ ਸੰਭਲ ਜੋ ! ....... ਸੰਭਲ ਜੋ !!
ਐ ਪੰਜਾਬ ਦੇ ਨੌਜਵਾਨੋ ..............

ਮਾਪਿਆਂ ਦੀ ਮਸਲ ਕੇ ਆਸ ਨੂੰ ....... ਆਸ ਨੂੰ।
ਚੁੱਕੀ ਫਿਰਦੇ ਆਪਣੀ ਜਿਊਂਦੀ ਲਾਸ਼ ਨੂੰ ....... ਲਾਸ਼ ਨੂੰ।
ਖੱਟ ਬਦੀਆਂ ਜਾਣਾ ਜਹਾਨੋਂ ਸੰਭਲ ਜੋ ! ਸੰਭਲ ਜੋ !!

ਖੱਟੀ ਨਸ਼ੇ ਦੀ ਨੇ ਤਸਕਰ ਖੱਟਦੇ ....... ਖੱਟਦੇ।
ਦੀਵੇ ਲੋਕਾਂ ਦੇ ਬੁਝਾ ਘਰ ਪੱਟਦੇ ....... ਪੱਟਦੇ,
ਸ਼ਰਮ ਲਾਹੀ ਐ ਸ਼ੈਤਾਨੋ ਸੰਭਲ ਜੋ ! ਸੰਭਲ ਜੋ !!
ਐ ਪੰਜਾਬ ਦੇ ਨੌਜਵਾਨੋ ..............

ਡਾਢਾ ਤੰਗ ਤਾਹਨਿਆਂ ਦੇ ਅਜ਼ਾਬ ਦਾ ....... ਅਜ਼ਾਬ ਦਾ।
ਪੋਟਾ ਪੋਟਾ ਪੱਛਿਆ ਪੰਜਾਬ ਦਾ ....... ਪੰਜਾਬ ਦਾ।
'ਦੇਵਲ' ਕਹਿੰਦਾ ਬਾਗਬਾਨੋ ਸੰਭਲ ਜੋ ! ਸੰਭਲ ਜੋ !!
ਐ ਪੰਜਾਬ ਦੇ ਨੌਜਵਾਨੋ ..............*92563-67202*

---- 0 ----

## ਸ਼ਿਅਰ ਨਗੀਨੇ

*ਜਸਵੰਤ ਜਸ*

*ਸ਼ਿਅਰ ਨਗੀਨੇ ਘੜ ਕੇ ਦੇਖੋ*
*ਬਹਿਰਾਂ ਵਿੱਚ ਵੀ ਜੜ ਕੇ ਦੇਖੋ,*

*ਰੀਤ ਨਵੀਂ ਚਲਾਉਣੀ ਔਖੀ*
*ਜ਼ਮਾਨੇ ਵਿਰੁੱਧ ਲੜ ਕੇ ਦੇਖੋ,*

*ਇਸ਼ਕ ਨਿਭਾਉਣਾ ਹੈ ਜੇਕਰ*
*ਪਤੰਗੇ ਵਾਗੂੰ ਸੜ ਕੇ ਦੇਖੋ,*

*ਪਿਆਰ ਮੁਫ਼ਤ 'ਚ ਮਿਲਦੈ ਹੈ*
*ਦਿਲ ਦੇ ਅੰਦਰ ਵੜ੍ਹ ਕੇ ਦੇਖੋ,*

*ਬੰਦ ਕਤੇਬ ਕੁਰਾਨ ਗ੍ਰੰਥ*
*ਅਰਥ ਸਮੇਤ ਪੜ੍ਹ ਕੇ ਦੇਖੋ,*

*ਅੱਗ ਇੱਕੋ ਲੱਗੀ ਹੈ ਘਰ-ਘਰ*
*ਕੋਠੇ ਉੱਤੇ ਚੜ੍ਹ ਕੇ ਦੇਖੋ,*

*ਜੇ ਜੰਗਲ ਰਾਜ਼ ਖਤਮ ਕਰਨੈ*
*ਸ਼ੇਰ ਵਾਗੂੰ ਹੀ ਗੜ ਕੇ ਦੇਖੋ,*

*ਜੱਸ ਮਿਲ ਜੂ ਰਹਿਬਰ ਵਰਗਾ*
*ਜ਼ੁਲਮ ਅੱਗੇ ਅੜ ਕੇ ਦੇਖੋ।*

*94174-45439*

---- 0 ----

**ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥**

## ਯਾਦਗਾਰੀ ਹੋ ਨਿੱਬੜਿਆ, ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਦਾ

# "ਕਲਮਾਂ ਦੇ ਸਿਰਨਾਵੇ" ਰੀਲੀਜ ਅਤੇ ਸਨਮਾਨ ਸਮਾਰੋਹ

*ਸ੍ਰੀ ਪ੍ਰੀਤਮ ਲੁਧਿਆਣਵੀ*

ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਵਲੋਂ ਸ਼ਿਵਾਲਿਕ ਪਬਲਿਕ ਸਕੂਲ ਫੇਸ-6, ਸਾਹਿਬਜਾਦਾ ਅਜੀਤ ਸਿੰਘ ਨਗਰ ਵਿਖੇ ਇਕ ਵਿਸ਼ਾਲ ਸਮਾਗਮ ਦੌਰਾਨ ਸੰਸਥਾ ਦਾ ਛੇਵਾਂ ਕਾਵਿ-ਸੰਗ੍ਰਹਿ "ਕਲਮਾਂ ਦੇ ਸਿਰਨਾਵੇ" (287 ਕਲਮਾਂ) 15 ਮਾਰਚ 2015 ਨੂੰ ਰੀਲੀਜ ਕੀਤਾ ਗਿਆ। ਪ੍ਰੈਸ ਨੂੰ ਜਾਣਕਾਰੀ ਦਿੰਦਿਆਂ ਸੰਸਥਾ ਦੇ ਪ੍ਰਧਾਨ ਲਾਲ ਸਿੰਘ ਲਾਲੀ ਅਤੇ ਜਨਰਲ ਸਕੱਤਰ ਪ੍ਰੀਤਮ ਲੁਧਿਆਣਵੀ ਨੇ ਦੱਸਿਆ ਕਿ ਇਸ ਮੌਕੇ ਤੇ ਊਸ਼ਾ ਆਰ. ਸ਼ਰਮਾ (ਆਈ. ਏ. ਐਸ.) ਨੂੰ "ਰੂਹ ਪੰਜਾਬ ਦੀ", ਪ੍ਰੀਤਮ ਸਿੰਘ ਰੁਪਾਲ ਨੂੰ "ਗੁਰਸ਼ਰਨ ਭਾਜੀ", ਅਹੀਰ ਹੁਸ਼ਿਆਰਪੁਰੀ ਅਤੇ ਨੈਬ ਸਿੰਘ ਸੈਂਪਲੇ ਨੂੰ "ਉਲਫਤ ਬਾਜਵਾ", ਮਨਜੀਤ ਕੌਰ ਮੀਤ ਨੂੰ "ਬਚਿਤ ਕੌਰ", ਮੇਜਰ ਸਿੰਘ ਈਸੜੂ ਨੂੰ "ਸ਼ਾਨ ਪੰਜਾਬ ਦੀ", ਦਰਸ਼ਨ ਬੇਦੀ ਨੂੰ "ਦੀਪਕ ਜੈਤੋਈ", ਪ੍ਰਿੰ. ਸੁਖਦੇਵ ਕੌਰ ਚਮਕ ਨੂੰ "ਧੀ ਪੰਜਾਬ ਦੀ", ਜਸਪਾਲ ਸਿੰਘ ਕੰਵਲ ਜੀ ਨੂੰ "ਕਲਮ ਦਾ ਪੁਜਾਰੀ", ਕਸ਼ਮੀਰ ਘੇਸਲ ਨੂੰ "ਬਾਲ-ਮਨਾਂ ਦਾ ਰਾਹ-ਦਸੇਰਾ", ਛੀਨਾ ਬੇਗ਼ਮ ਸੋਹਣੀ ਨੂੰ "ਬਿਰਹਾ ਦੀ ਹੂਕ" ਅਤੇ ਸਿਕੰਦਰ ਰਾਮਪੁਰੀ ਜੀ ਨੂੰ "ਗੀਤਾਂ ਦਾ ਵਣਜਾਰਾ" ਐਵਾਰਡ ਦਿੰਦਿਆਂ ਇਕ-ਇਕ ਲੋਈ ਅਤੇ ਅਵਾਰਡ-ਸਰਟੀਫਿਕੇਟ ਨਾਲ ਸਨਮਾਨਿਤ ਕੀਤਾ ਗਿਆ। ਸਨਮਾਨ ਸਮਾਰੋਹ ਦੀਆਂ ਰਸਮਾਂ ਸ੍ਰ. ਏ. ਐਸ. ਅਜਾਦ, ਚੀਫ ਐਡੀਟਰ ਰਜਨੀ, ਸ੍ਰ. ਜਸਵਿੰਦਰ ਸਿੰਘ ਅਜਾਦ, ਚੀਫ ਐਡੀਟਰ, ਪੰਜਾਬ ਨਿਊਜ ਚੈਨਲ ਦੇ ਨਾਲ-ਨਾਲ ਪ੍ਰਧਾਨਗੀ ਮੰਡਲ ਵਿਚ ਹਾਜਰ ਸਖਸ਼ੀਅਤਾਂ ਬਲਵੰਤ ਸੱਲ੍ਹਣ, ਗੁਰਚਰਨ ਕੌਰ ਕੋਚਰ, ਜਗਦੀਸ਼ ਸਿੰਘ ਦੀਵਾਨ, ਫਤਹਿ ਸਿੰਘ ਬਾਗੜੀ, ਡਾ. ਹਰਨੇਕ ਸਿੰਘ ਕਲੇਰ, ਅਤੇ ਸੰਸਥਾ ਦੇ ਅਹੁੱਦੇਦਾਰ ਲਾਲ ਸਿੰਘ ਲਾਲੀ, ਪ੍ਰੀਤਮ ਲੁਧਿਆਣਵੀ, ਕ੍ਰਿਸਨ ਰਾਹੀ, ਪ੍ਰਿੰਸੀਪਲ ਬਲਬੀਰ ਛਿੱਬੜ ਅਤੇ ਸੰਦੀਪ ਸਾਗਰ ਅਰਸ਼ ਵਲੋਂ ਸਾਂਝੇ ਤੌਰ ਤੇ ਨਿਭਾਈਆਂ ਗਈਆਂ। ਇਸ ਅਵਸਰ ਤੇ ਕ੍ਰਿਸ਼ਨ ਰਾਹੀ, ਗੁਰਵਿੰਦਰ ਗੁਰੀ, ਸਤਪਾਲ ਲਖੋਤਰਾ, ਸੰਨੀ ਊਨੇ ਵਾਲਾ, ਕਮਲਜੀਤ ਕੋਮਲ, ਪਰਤਾਪ ਪਾਰਸ ਗੁਰਦਾਸਪੁਰੀ, ਕਰਮਜੀਤ ਕੌਰ ਬਰਾੜ, ਰਾਜਿੰਦਰ ਰਾਜੂ ਅਤੇ ਲਾਲੀ ਕਰਤਾਰਪੁਰੀ, ਵਲੋਂ ਤਰੰਨੁਮ ਵਿਚ ਗੀਤਾਂ ਨਾਲ ਭਰਵੀਂ ਹਾਜਰੀ ਲਗਵਾਈ ਗਈ। ਇਸ ਸਮਾਗਮ ਵਿਚ ਬਠਿੰਡਾ, ਗੁਰਦਾਸਪੁਰ, ਬਟਾਲਾ, ਜਲੰਧਰ, ਪਠਾਨਕੋਟ, ਜਗਰਾਂਉਂ, ਮਲੇਰਕੋਟਲਾ, ਮਾਨਸਾ, ਬਰਨਾਲਾ, ਸੰਗਰੂਰ, ਫਿਰੋਜਪੁਰ, ਫਾਜਿਲਕਾ, ਅੰਮ੍ਰਿਤਸਰ, ਲੁਧਿਆਣਾ, ਪਟਿਆਲਾ, ਸੰਗਰੂਰ, ਗੱਲ ਕੀ ਪੰਜਾਬ ਦੇ ਕੋਨੇ-ਕੋਨੇ ਵਿਚੋਂ ਆਉਣ ਤੋਂ ਇਲਾਵਾ ਦਿੱਲੀ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਤੋਂ ਵੀ ਕ਼ਾਵਿ ਸੰਗ੍ਰਹਿ ਵਿਚ ਸ਼ਾਮਲ ਸਾਥੀਆਂ ਨੇ ਪੁੱਜ ਕੇ ਰੌਣਕਾਂ ਲਾਈਆਂ। ਸਮਾਗਮ ਦੇ ਅੰਤ ਵਿਚ ਸੰਸਥਾ ਦੀਆਂ ਮੁਟਿਆਰਾਂ ਨੇ ਪੰਜਾਬ ਦਾ ਲੋਕ ਨਾਚ ਗਿੱਧਾ ਪੇਸ਼ ਕੀਤਾ। ਸਵੇਰ ਤੋਂ ਸ਼ੁਰੂ ਹੋ ਕੇ ਸ਼ਾਮ ਤੱਕ ਚੱਲਦੇ ਰਹੇ ਇਸ ਸਮਾਗਮ ਦੇ ਸਟੇਜ-ਸਕੱਤਰ ਦੇ ਫਰਜ਼ ਸਟੇਜਾਂ ਦੇ ਧਨੀ ਪਿਆਰਾ ਸਿੰਘ ਰਾਹੀ ਵਲੋਂ ਲਾ-ਜੁਵਾਬ ਢੰਗ ਨਾਲ ਨਿਭਾਏ ਗਏ। ਕੁੱਲ ਮਿਲਾਕੇ ਸਮਾਗਮ ਆਪਣੀਆਂ ਯਾਦਗਾਰੀ ਪੈੜਾਂ ਛੱਡ ਗਿਆ, ਜਿਸਦੇ ਲਈ ਸੰਸਥਾ ਮੁਬਾਰਿਕ ਦੀ ਪਾਤਰ ਬਣਦੀ ਹੈ।

***98764-28641***

----- 0 -----

